# ਸਿੱਖ ਫੁਲਵਾੜੀ

ਸਾਲ 45 ਜਨਵਰੀ 2024 ਨਾਨਕਸ਼ਾਹੀ ਸੰਮਤ ੫੫੫ ਅੰਕ 04



ਸਿੱਖ ਫੁਲਵਾੜੀ ਡਾਇਰੈਕਟਰ, ਸਿੱਖਿਆ ਵਿਭਾਗ, ਪੰਜਾਬ ਵਲੋਂ ਸਭ ਸਕੂਲਾਂ, ਸਮਾਜਿਕ ਸਿੱਖਿਆ ਕੇਂਦਰਾਂ ਤੇ ਲਾਇਬਰੇਰੀਆਂ ਲਈ ਪੱਤਰ ਨੰਬਰ 332813-7-1981 ਰਾਹੀਂ ਪ੍ਰਵਾਨਿਤ ਹੈ।

**ਚੰਦਾ ਭੇਜਣ ਦਾ ਪਤਾ**

ਹੈੱਡ ਆਫਿਸ : 1051/14, ਫ਼ੀਲਡ ਗੰਜ, ਲੁਧਿਆਣਾ-141008
ਫ਼ੋਨ : 0161-5021815, 99144-21815

ਸਬ ਆਫਿਸ : C-135, ਮਾਨਸਰੋਵਰ ਗਾਰਡਨ,
ਨਵੀਂ ਦਿੱਲੀ-110015 ਫ਼ੋਨ : 011-45771187

ਜਲੰਧਰ ਸਬ ਆਫ਼ਿਸ : ਕੰਵਰ ਸਤਨਾਮ ਸਿੰਘ ਚੈਰੀਟੇਬਲ ਕੰਪਲੈਕਸ ਮਾਡਲ ਹਾਊਸ ਰੋਡ,
ਬਸਤੀ ਸ਼ੇਖ, ਜਲੰਧਰ-144 002, ਫ਼ੋਨ : 0181-2430547

ਜੰਮੂ ਸਬ ਆਫ਼ਿਸ : 36, ਗੁਰਦੁਆਰਾ ਸਿੰਘ ਸਭਾ ਕੰਪਲੈਕਸ,
ਸੈਕਟਰ 2, ਗੁਰੂ ਨਾਨਕ ਨਗਰ, ਜੰਮੂ। ਫ਼ੋਨ : 0191-2439489

ਸਾਲਾਨਾ ਚੰਦਾ : ਦੇਸ਼ : 300 ਰੁ:, ਵਿਦੇਸ਼ : 3500 ਰੁ: ($50)
15 ਸਾਲ ਲਈ : ਦੇਸ਼ : 3000 ਰੁ:, ਵਿਦੇਸ਼ : 35000 ਰੁ:($500)
ਇੱਕ ਕਾਪੀ : ਦੇਸ਼ : 30 ਰੁ:, ਵਿਦੇਸ਼ : ($5 USA)
ਸਿੱਖ ਫੁਲਵਾੜੀ ਈ-ਮੈਗਜ਼ੀਨ : ਦੇਸ਼ : 150 ਰੁ:, ਵਿਦੇਸ਼ : ($5 U.S.A)

**E-mail :** smc@sikhmissionarycollege.org
**Website :** www.sikhmissionarycollege.org



## ਤਤਕਰਾ



## ਗੁਰਪੁਰਬ ਅਤੇ ਇਤਿਹਾਸਕ ਦਿਹਾੜੇ

| | ਮੂਲ ਕੈਲੰਡਰ | ਵਿਗੜੇ ਕੈਲੰਡਰ |
|---|---|---|
| ਪ੍ਰਕਾਸ਼ ਸ੍ਰੀ ਗੁਰੂ ਗੋਬਿੰਦ ਸਿੰਘ ਜੀ | 05 ਜਨਵਰੀ | 17 ਜਨਵਰੀ |
| ਸ਼ਹੀਦੀ ਭਾਈ ਕੇਹਰ ਸਿੰਘ ਭਾਈ ਸਤਵੰਤ ਸਿੰਘ | 06 ਜਨਵਰੀ | 06 ਜਨਵਰੀ |
| ਜੋੜ ਮੇਲਾ ਮਾਘੀ ਮੁਕਤਸਰ ਸਾਹਿਬ | 13 ਜਨਵਰੀ | 14 ਜਨਵਰੀ |
| ਨੀਂਹ ਪੱਥਰ ਸ੍ਰੀ ਦਰਬਾਰ ਸਾਹਿਬ, ਸ੍ਰੀ ਅੰਮ੍ਰਿਤਸਰ | 13 ਜਨਵਰੀ | 14 ਜਨਵਰੀ |
| ਜਨਮ ਬਾਬਾ ਦੀਪ ਸਿੰਘ ਜੀ ਸ਼ਹੀਦ | 26 ਜਨਵਰੀ | 27 ਜਨਵਰੀ |
| ਪ੍ਰਕਾਸ਼ ਸ੍ਰੀ ਗੁਰੂ ਹਰਿ ਰਾਇ ਸਾਹਿਬ ਜੀ | 31 ਜਨਵਰੀ | 22 ਫਰਵਰੀ |

ਸੰਪਾਦਕੀ

# ਮਹਾਨ ਤੇ ਸਫ਼ਲ ਅੰਦੋਲਨ

ਸੰਨ 1469 ਵਿਚ ਜਗਤ ਗੁਰੂ ਸਾਹਿਬ ਸ੍ਰੀ ਗੁਰੂ ਨਾਨਕ ਪਾਤਸ਼ਾਹ ਜੀ ਦੇ ਆਗਮਨ ਨਾਲ ਇਕ ਕ੍ਰਾਂਤੀਕਾਰ ਵਿਚਾਰਧਾਰਾ ਦਾ ਅਰੰਭ ਹੁੰਦਾ ਹੈ। ਇਸ ਨਿਰਮਲ ਵਿਚਾਰਧਾਰਾ ਨੇ ਆਪਣੇ ਦਸ ਜਾਮਿਆਂ ਵਿਚ ਇਕ ਸਫਲ ਅੰਦੋਲਨ ਰਾਹੀਂ ਸਫਲਤਾ ਦੇ ਸਿਖਰ ਨੂੰ ਜਾ ਛੂਹਿਆ। ਇਸ ਅੰਦੋਲਨ ਦੀ ਸਫ਼ਲਤਾ ਦੀ ਗਵਾਹੀ ਪੰਜਾਬ ਦਾ ਅਠਾਰਵੀਂ ਸਦੀ ਤੋਂ ਵੀਹਵੀਂ ਸਦੀ ਤੱਕ ਦਾ ਇਤਿਹਾਸ ਭਰਦਾ ਹੈ। ਗੁਰੂ ਸਾਹਿਬਾਨ ਦੀ ਨਿਵੇਕਲੀ ਵਿਚਾਰਧਾਰਾ ਨੇ ਭਾਰਤ ਵਾਸੀਆਂ ਤੇ ਖ਼ਾਸ ਕਰਕੇ ਪੰਜਾਬ ਦੇ ਵਸਨੀਕਾਂ ਦੀ ਐਸੀ ਕਾਇਆ ਕਲਪ ਕੀਤੀ ਕਿ ਜਿਨ੍ਹਾਂ ਨੂੰ ਭੀਮ ਚੰਦ ਵਰਗੇ ਪਹਾੜੀ ਰਾਜੇ 'ਕੀਰੇ-ਕਾਰੇ' ਲੋਕ ਕਹਿੰਦੇ ਸਨ ਉਹ ਵੇਖਦਿਆਂ ਵੇਖਦਿਆਂ ਹੀ ਮੁਲਕ ਦੇ ਮਾਲਕ ਬਣ ਗਏ। ਉਹਨਾਂ ਦੇ ਜੀਵਨ ਦੀਆਂ ਬੁਝੀਆਂ ਹੋਈਆਂ ਲਾਟਾਂ ਮੁੜ ਬਲ ਉੱਠੀਆਂ ਤੇ ਉਹਨਾਂ ਮੁਰਦਾ ਲੋਥਾਂ ਵਿਚ ਮੁੜ ਜੀਵਨ ਦੀ ਲਹਿਰ ਉੱਠ ਖੜੀ ਹੋਈ। ਉਹਨਾਂ ਅੰਦਰ ਜਿਉਂਦੇ ਹੋਣ ਦਾ ਅਹਿਸਾਸ ਪੈਦਾ ਹੋ ਗਿਆ। ਆਪਣੇ ਸਵੈਮਾਨ ਤੇ ਸਤਿਕਾਰ ਨੂੰ ਪੂਰੀ ਤਰ੍ਹਾਂ ਤਿਲਾਂਜਲੀ ਦੇ ਚੁੱਕੇ ਸਾਹਸਹੀਣ ਹੋਏ ਇਹਨਾਂ ਲੋਕਾਂ ਅੰਦਰ ਗ਼ੁਲਾਮੀ ਦੀਆਂ ਜ਼ੰਜੀਰਾਂ ਤੋੜ ਕੇ ਆਜ਼ਾਦੀ ਦਾ ਨਿੱਘ ਮਾਣਨ ਦਾ ਵਿਚਾਰ ਪੂਰੀ ਤਰ੍ਹਾਂ ਪਰਪੱਕ ਹੋ ਗਿਆ। ਉਹਨਾਂ ਨੇ **'ਅੰਧੀ ਰਯਤਿ ਗਿਆਨ ਵਿਹੂਣੀ, ਭਾਹਿ ਭਰੇ ਮੁਰਦਾਰੁ॥'** *(੪੬੯)* ਵਾਲੇ ਜੀਵਨ ਦੀ ਗ਼ੁਲਾਮੀ ਨੂੰ ਲਾਹ ਸੁੱਟਣ ਦਾ ਦ੍ਰਿੜ੍ਹ ਨਿਸ਼ਚਾ ਕਰ ਲਿਆ ਤੇ ਗੁਰੂ ਨਾਨਕ ਪਾਤਸ਼ਾਹ ਜੀ ਵੱਲੋਂ ਬੋਲੇ ਬੋਲ, **'ਜੇ ਜੀਵੈ ਪਤਿ ਲਥੀ ਜਾਇ॥ ਸਭੁ ਹਰਾਮੁ ਜੇਤਾ ਕਿਛੁ ਖਾਇ॥** *(੧੪੨)* ਦੀ ਸਿੱਖਿਆ ਕਿ ਜਿਸ ਜਿਉਣ ਅੰਦਰ ਆਪਣੇ ਧਰਮ ਕਰਮ ਜਾਂ ਕਿਰਤ ਵਿਰਤ ਦੀ ਖੁੱਲ੍ਹ ਨਾ ਹੋਵੇ, ਉਸ ਜੀਵਨ ਜਿਉਣ ਦਾ ਕੋਈ ਲਾਭ ਨਹੀਂ। ਉਹਨਾਂ ਨੂੰ ਯਕੀਨ ਹੋ ਗਿਆ ਕਿ ਅਸੂਲ ਤੇ ਪਰਸੁਆਰਥ ਲਈ ਮਰਨਾ, ਮਰਨਾ ਨਹੀਂ ਬਲਕਿ ਹਮੇਸ਼ਾ ਲਈ ਜਿਊਣਾ ਹੈ।

ਅਜੇਹਾ ਅਦਬੀ ਜੀਵਨ ਹਾਸਲ ਕਰਨ ਲਈ ਆਪਣਾ ਸਰੀਰ ਰੂਪੀ ਠੀਕਰਾ ਭੰਨ ਦੇਣਾ ਕੋਈ ਮਹਿੰਗਾ ਸੌਦਾ ਨਹੀਂ ਅਤੇ ਫਿਰ ਅਗਰ ਇਸ ਤਰ੍ਹਾਂ ਆਈ ਮੌਤ ਉੱਤੇ ਮੇਰਾ ਗੁਰੂ ਪ੍ਰਸੰਨ ਹੁੰਦਾ ਹੈ ਤਾਂ ਇਸ ਨਾਲੋਂ ਹੋਰ ਚੰਗਾ ਸੌਦਾ ਕਿਹੜਾ ਹੋ ਸਕਦਾ ਹੈ। ਇਹ ਸੀ ਜਾਨਬਾਜ਼ੀ (ਜਾਨ 'ਤੇ ਖੇਡ ਜਾਣ) ਦੀ ਸਪਿਰਿਟ ਜੋ ਗੁਰੂ ਨਾਨਕ ਸਾਹਿਬ ਤੋਂ ਲੈ ਕੇ ਕੇ ਦਸਮੇਸ਼ ਜੀ ਦੇ ਅੰਦੋਲਨ ਨੇ ਸਿੱਖਾਂ ਅੰਦਰ ਭਰੀ। ਜੋ ਲੋਕ ਮੌਤ ਦੇ ਨਾਮ ਤੋਂ ਭੈ ਖਾਂਦੇ ਸਨ ਉਹ ਗੁਰੂ ਗੋਬਿੰਦ ਸਿੰਘ ਜੀ ਦੇ ਅੰਮ੍ਰਿਤ ਅਤੇ ਆਪ ਦੀ ਰਹਿਣੀ ਨੂੰ ਪਾ ਕੇ ਮੌਤ ਨਾਲ ਟਿਚਕਰਾਂ ਕਰਨ ਲੱਗੇ। ਇਸ ਦੀਆਂ ਮਿਸਾਲਾਂ ਗੁਰੂ ਜੀ ਦੇ ਜੀਵਨ ਕਾਲ ਸਮੇਂ ਹੀ ਚੌਹਵਾਂ ਸਾਹਿਬਜ਼ਾਦਿਆਂ, ਚਾਲੀ ਮੁਕਤਿਆਂ, ਅਣਗਿਣਤ ਸਿੰਘ ਸ਼ਹੀਦਾਂ ਦੀਆਂ ਜੀਵਨੀਆਂ ਵਿਚੋਂ ਮਿਲਦੀਆਂ ਹਨ। ਗੁਰੂ ਜੀ ਦੇ ਸਮੇਂ ਤੋਂ ਪਿੱਛੋਂ ਲਗਪਗ ਢਾਈ ਸੌ ਸਾਲਾਂ ਦਾ ਇਤਿਹਾਸ ਸਿੱਖਾਂ ਦੇ ਜਾਨਬਾਜ਼ੀ ਦੇ ਕਾਰਨਾਮਿਆਂ ਨਾਲ ਭਰਪੂਰ ਹੈ।

ਗੁਰੂ ਗੋਬਿੰਦ ਸਿੰਘ ਜੀ ਦੇ ਜੋਤੀ ਜੋਤ ਸਮਾ ਜਾਣ ਤੋਂ ਦੋ ਸਾਲ ਪਿੱਛੋਂ ਅਥਵਾ 10 ਦਸੰਬਰ 1710 ਨੂੰ ਮੁਗ਼ਲ ਬਾਦਸ਼ਾਹ ਬਹਾਦਰ ਸ਼ਾਹ ਵੱਲੋਂ ਫੁਰਮਾਨ ਜਾਰੀ ਕੀਤਾ ਗਿਆ ਕਿ 'ਗੁਰੂ ਨਾਨਕ ਨਾਮ ਲੇਵਾ ਜਿੱਥੇ ਭੀ ਵੇਖੋ ਕਤਲ ਕਰ ਦਿਓ' (ਨਾਨਕ ਪਰਸਤਾਂ ਰਾ ਹਰ ਜਾ ਕਿ ਬਾਇਅੰਦ, ਬ ਕਤਲ ਰਸਾਨੇਦ) ਇਹੋ ਹੁਕਮ ਫਰੁਖਸੀਅਰ ਨੇ ਦਿੱਲੀ ਦਾ ਤਖ਼ਤ ਸੰਭਾਲਣ ਮਗਰੋਂ ਜਾਰੀ ਕੀਤਾ। ਸੱਯਦ ਮੁਹੰਮਦ ਲਤੀਫ਼ ਪੰਜਾਬ ਦੀ ਤਾਰੀਖ਼ ਵਿਚ ਲਿਖਦਾ ਹੈ ਕਿ ਪੰਜਾਬ ਦੇ ਹਾਕਮਾਂ ਜ਼ਕਰੀਆ ਖ਼ਾਨ ਅਤੇ ਮੀਰ ਮੰਨੂੰ ਦੇ ਸਮਿਆਂ ਅੰਦਰ ਹਜ਼ਾਰਾਂ ਦੀ ਗਿਣਤੀ. ਵਿਚ ਸਿੰਘ ਬਾਹਰ ਤੋਂ ਫੜੇ ਹੋਏ ਲਾਹੌਰ ਲਿਆਏ ਜਾਂਦੇ ਅਤੇ ਸ਼ਹਿਰ ਦੇ ਬਜ਼ਾਰਾਂ ਗਲੀਆਂ ਵਿਚ ਅਤੇ ਦਿੱਲੀ ਦਰਵਾਜ਼ੇ ਦੇ ਬਾਹਰ ਨਖ਼ਾਸ ਵਿਚ ਕਤਲ ਕੀਤੇ ਜਾਂਦੇ ਅਤੇ ਸਿੰਘ ਹਸਦੇ-ਹਸਦੇ ਤੇ ਇਹ ਗਾਉਂਦੇ ਹੋਏ ਆਪਣਾ ਸਿਰ ਤਲਵਾਰ ਹੇਠ ਝੁਕਾ ਦੇਂਦੇ, "ਮੰਨੂੰ ਅਸਾਡੀ ਦਾਤਰੀ ਅਸੀਂ ਮੰਨੂੰ ਦੇ ਸੋਇ, ਜਿਉਂ ਜਿਉਂ ਮੰਨੂੰ ਵੱਢਦਾ ਅਸੀਂ ਦੂਣ ਸਵਾਏ ਹੋਇ"। ਬਾਬਾ ਬੰਦਾ ਸਿੰਘ ਬਹਾਦਰ ਅਤੇ ਆਪ ਦੇ ਨਾਲ ਦੇ 800 ਸਿੰਘਾਂ ਦੀ ਦਿੱਲੀ ਚਾਂਦਨੀ ਚੌਕ ਅੰਦਰ 1716 ਸੰਨ ਈਸਵੀ ਵਿਚ ਦਿੱਤੀ ਕੁਰਬਾਨੀ ਅਤੇ ਉਸ ਤੋਂ ਪਿੱਛੋਂ ਵੱਡੇ ਘੱਲੂਘਾਰੇ ਤਕ ਲੱਖਾਂ ਸਿੰਘਾਂ ਦੀਆਂ ਧਰਮ ਅਤੇ ਆਜ਼ਾਦੀ ਦੇ ਨਾਮ 'ਤੇ ਵਾਰੀਆਂ ਜਾਨਾਂ ਉਸ ਕ੍ਰਾਂਤੀ ਦੀਆਂ ਲਖਾਇਕ ਹਨ ਜੋ ਕ੍ਰਾਂਤੀ ਗੁਰੂ ਗੋਬਿੰਦ ਸਿੰਘ ਦੇ ਅੰਦੋਲਨ ਨੇ ਸਮੇਂ ਦੀ ਵਿਚਾਰਧਾਰਾ ਅਤੇ ਪੰਜਾਬ ਦੇ ਲੋਕਾਂ ਦੀ ਰਹਿਣੀ ਅੰਦਰ ਲਿਆਂਦੀ।

ਇਸ ਸਮੇਂ ਅੰਦਰ ਸਿੰਘਾਂ ਉੱਤੇ ਹਕੂਮਤ ਵੱਲੋਂ ਸਖ਼ਤ ਤੋਂ ਸਖ਼ਤ ਮੁਸੀਬਤਾਂ ਢਾਈਆਂ ਗਈਆਂ। ਉਹਨਾਂ ਦਾ ਦੇਸ਼ ਅੰਦਰ ਵੱਸਣਾ ਅਸੰਭਵ ਕਰ ਦਿੱਤਾ ਗਿਆ। ਸਿੰਘ ਘਰ ਘਾਟ ਛੱਡ ਕੇ ਜੰਗਲਾਂ ਬੀਆਬਾਨਾਂ ਅੰਦਰ ਜਾ ਵਸੇ, ਪੰਜਾਬੋਂ ਨਿਕਲ ਕੇ ਬੀਕਾਨੇਰ ਦੇ ਥਲਾਂ ਤੇ ਵਣਾਂ ਕਰੀਰਾਂ ਅੰਦਰ ਜਾ ਘੁਸੇ। ਦਰਬਾਰ ਸਾਹਿਬ ਅੰਮ੍ਰਿਤਸਰ ਢਾਹ ਢੇਰੀ ਕੀਤਾ ਗਿਆ, ਸਰੋਵਰ ਪੂਰਿਆ ਗਿਆ, ਸਿੰਘਾਂ ਦੇ ਸਿਰਾਂ ਦੀ ਕੀਮਤ ਪਾਈ ਗਈ। ਜੋ ਕੋਈ ਸਿੰਘਾਂ ਦਾ ਸਿਰ ਕੱਟ ਕੇ ਲਿਆਵੇ ਤੇ ਪੇਸ਼ ਕਰੇ, ਉਸ ਨੂੰ 80 ਰੁਪਏ ਇਨਾਮ ਦਿੱਤਾ ਜਾਂਦਾ। ਇਨਾਮ ਹਾਸਲ ਕਰਨ ਲਈ ਸਿੱਖਾਂ ਦਾ ਸ਼ਿਕਾਰ ਕੀਤਾ ਜਾਂਦਾ। ਭਾਈ ਮਨੀ ਸਿੰਘ ਜੈਸੇ ਬ੍ਰਹਮ ਗਿਆਨੀ ਨੂੰ ਧਰਮ ਅਤੇ ਅਸੂਲ ਦੀ ਦ੍ਰਿੜ੍ਹਤਾ ਦੇ ਅਪਰਾਧ ਵਿਚ ਬੰਦ ਬੰਦ ਕੱਟ ਕੇ ਸ਼ਹੀਦ ਕੀਤਾ ਗਿਆ। ਭਾਈ ਤਾਰੂ ਸਿੰਘ ਜੀ ਦੇ ਸਿਰ ਦੀ ਖੋਪਰੀ ਰੰਬੀ ਨਾਲ ਉਤਾਰੀ ਗਈ, ਭਾਈ ਸੁਬੇਗ ਸਿੰਘ ਤੇ ਸ਼ਾਹਬਾਜ਼ ਸਿੰਘ ਚਰਖੜੀ 'ਤੇ ਚੜ੍ਹਾਏ ਗਏ। ਅਨੇਕਾਂ ਮਾਵਾਂ ਦੇ ਮਾਸੂਮ ਬੱਚਿਆਂ ਨੂੰ ਉਹਨਾਂ ਦੇ. ਸਾਹਮਣੇ ਨੇਜ਼ਿਆਂ 'ਤੇ ਪਰੋਇਆ ਗਿਆ ਅਤੇ ਉਹਨਾਂ ਦੇ ਸਰੀਰਾਂ ਦੇ ਟੋਟਿਆਂ ਦੇ ਹਾਰ ਪਰੋ ਕੇ ਉਹਨਾਂ ਦੇ ਗਲੀਂ ਪਾਏ ਗਏ ਪਰੰਤੂ ਕਿਸੇ ਇਕ ਨੇ ਵੀ ਆਪਣੀ

ਦ੍ਰਿੜ੍ਹਤਾ ਤੋਂ ਮੂੰਹ ਨਹੀਂ ਮੋੜਿਆ।

ਇਹ ਸੀ ਕ੍ਰਾਂਤੀ ਜੋ ਗੁਰੂ ਗੋਬਿੰਦ ਸਿੰਘ ਜੀ ਨੇ ਸਾਧਾਰਨ ਮਨੁੱਖਾਂ ਦੇ ਹਿਰਦਿਆਂ ਅਤੇ ਉਹਨਾਂ ਦੇ ਵਿਸ਼ਵਾਸ ਅੰਦਰ ਲਿਆਂਦੀ, ਜਿਸ ਕ੍ਰਾਂਤੀ ਸਦਕਾ ਅੱਠ ਸੌ ਸਾਲਾਂ ਦੀ ਦੱਬੀ ਹੋਈ ਪੰਜਾਬੀ ਜਨਤਾ, ਜੋ ਆਪਣੇ ਧਰਮ ਕਰਮ ਨੂੰ ਛੱਡ ਕੇ ਪਠਾਣ ਤੇ ਮੁਗ਼ਲ ਹਾਕਮਾਂ ਦਾ ਪਾਣੀ ਭਰਦੀ ਸੀ, ਮੁੜ ਸੁਰਜੀਤ ਹੋ ਗਈ ਅਤੇ ਗੁਰੂ ਗੋਬਿੰਦ ਸਿੰਘ ਜੀ ਤੋਂ ਪਿੱਛੋਂ ਇਕ ਸਦੀ ਭੀ ਨਾ ਲੰਘੀ ਕਿ ਉਹ ਲੋਕ ਜਿਨ੍ਹਾਂ ਨੂੰ ਭੀਮ ਚੰਦ 'ਕੀਰੇ ਲੋਕ' ਦੱਸਦਾ ਸੀ, ਸ਼ੇਰੇ ਪੰਜਾਬ ਮਹਾਰਾਜਾ ਰਣਜੀਤ ਸਿੰਘ ਦੀ ਅਗਵਾਈ ਹੇਠ ਪੰਜਾਬ, ਕਸ਼ਮੀਰ ਅਤੇ ਪਹਾੜੀ ਰਿਆਸਤਾਂ ਦੇ ਫਾਤਹਿ ਅਤੇ ਹੁਕਮਰਾਨ ਬਣੇ ਅਤੇ ਦਸਮੇਸ਼ ਜੀ ਵੱਲੋਂ ਰਾਜੇ ਭੀਮ ਚੰਦ ਨੂੰ ਕਹੇ ਹੋਏ ਬਚਨ ਕਿ 'ਇਹ ਤੁਹਾਡੇ ਪਰ ਭੀ ਰਾਜ ਕਰਨਗੇ' ਸਤ ਕਰ ਵਿਖਾਏ। ਗੱਲ ਕੀ ਸਾਮਰਾਜ ਦਾ ਨਾਮ ਨਿਸ਼ਾਨ ਭੀ ਨਾ ਰਿਹਾ। ਇਸ ਅੰਦੋਲਨ ਨੇ ਭਾਰਤ ਦੇ ਉੱਤਰ ਪੱਛਮ ਵੱਲੋਂ ਸੱਤ ਸੌ ਸਾਲ ਦੇ ਹੋ ਰਹੇ ਹਮਲਿਆਂ ਦਾ ਮੂੰਹ ਮੋੜ ਦਿੱਤਾ ਅਤੇ ਅਜਿਹਾ ਮੋੜਿਆ ਕਿ ਅਹਿਮਦ ਸ਼ਾਹ ਅਬਦਾਲੀ ਦੇ ਭਾਰਤ ਦੇ ਆਖ਼ਰੀ ਹਮਲੇ ਪਿੱਛੋਂ ਦੋ ਸੌ ਸਾਲ ਗੁਜ਼ਰ ਗਏ ਹਨ ਕਿਸੇ ਨੂੰ ਪੰਜਾਬ ਦੀ ਧਰਤੀ ਲਿਤਾੜਣ ਦਾ ਹੌਸਲਾ ਨਹੀਂ ਪਿਆ ਬਲਕਿ ਕਸ਼ਮੀਰ, ਲਦਾਖ਼ ਅਤੇ ਤਿੱਬਤ ਤਕ ਦੇ ਇਲਾਕੇ ਨੂੰ ਭਾਰਤ ਦਾ ਹਿੱਸਾ ਬਣਾ ਲੈਣ ਦੀ ਸਮਰੱਥਾ ਗੁਰੂ ਗੋਬਿੰਦ ਸਿੰਘ ਜੀ ਦੇ ਸੂਰਬੀਰਾਂ ਨੂੰ ਹੀ ਹੋਈ।

ਸਿੱਖ ਰਾਜ ਪਿੱਛੋਂ ਲਗਭਗ ਇਕ ਸੌ ਸਾਲ ਪੰਜਾਬ ਅੰਗਰੇਜ਼ ਦੀ ਹਕੂਮਤ ਹੇਠ ਰਿਹਾ। ਰਾਜ ਭਾਗ ਖੁੱਸ ਜਾਣ ਅਤੇ ਬਿਦੇਸ਼ੀ ਸਰਕਾਰ ਵੱਲੋਂ ਉੱਕਾ ਹੀ ਸ਼ਸਤਰਹੀਣ ਕੀਤੇ ਜਾਣ ਮਗਰੋਂ ਕੁਝ ਸਮਾਂ ਭਾਵੇਂ ਸਿੱਖਾਂ ਨੂੰ ਚੁੱਪ ਹੋਣਾ ਪਿਆ ਪਰੰਤੂ ਜਿਸ ਕੌਮ ਦਾ ਜਨਮ ਹੀ ਆਜ਼ਾਦੀ ਦੇ ਨਾਮ 'ਤੇ ਹੋਇਆ ਹੋਵੇ ਅਤੇ ਜਿਸ ਦੇ ਬਾਨੀ ਦਾ ਨਿਸ਼ਾਨਾ ਹੀ

**ਭੈ ਕਾਹੂ ਕਉ ਦੇਤ ਨਹਿ,**
**ਨਹਿ ਭੈ ਮਾਨਤ ਆਨ॥** *(੧੪੨੭)*

ਹੋਵੇ, ਉਹ ਧਰਮ ਨਿਆਂ ਅਤੇ ਸੱਚ ਦੀ ਹੇਠੀ ਬਹੁਤੀ ਦੇਰ ਬਰਦਾਸ਼ਤ ਨਹੀਂ ਕਰਿਆ ਕਰਦੀ। ਅੰਗਰੇਜ਼ ਦੀ ਨੀਤੀ ਨੇ ਛੇਤੀ ਹੀ ਉਹਨਾਂ ਨੂੰ ਇਹ ਦ੍ਰਿੜ੍ਹ ਕਰਾ ਦਿੱਤਾ ਕਿ ਉਹਨਾਂ ਨੂੰ ਇਸ ਬਦੇਸ਼ੀ ਹਕੂਮਤ ਨਾਲ ਭੀ ਟੱਕਰ ਲੈਣੀ ਪਵੇਗੀ। ਇਸ ਸਮੇਂ ਅੰਦਰ ਸਿੱਖਾਂ ਨੂੰ ਰਾਜਸੀ ਹੀਣਤਾ ਤੋਂ ਇਲਾਵਾ ਸਮਾਜਕ ਅਤੇ ਧਾਰਮਕ ਤੌਰ 'ਤੇ ਨੀਵਾਂ ਲੈ ਜਾਣ ਦੇ ਭੀ ਕਈ ਸਾਧਨ ਹੋਏ, ਜਿਨ੍ਹਾਂ ਦਾ ਹਾਨੀਕਾਰਕ ਅਸਰ ਸਿੱਖ ਰਹਿਣੀ ਅਤੇ ਸਿੱਖੀ ਜੀਵਨ 'ਤੇ ਬਹੁਤ ਜ਼ਿਆਦਾ ਪਿਆ, ਜਿਸ ਦਾ ਸਿੱਟਾ ਸਿੱਖਾਂ ਦਾ ਮੁੜ ਉਨ੍ਹਾਂ ਕਰਮ ਕਾਂਡਾਂ ਅਤੇ ਰਹੁ ਰੀਤਾਂ ਅੰਦਰ ਵਹਿ ਜਾਣਾ ਸੀ, ਜਿਨ੍ਹਾਂ ਵਿਚੋਂ ਦਸ ਗੁਰੂ ਸਾਹਿਬਾਨ ਦੀਆਂ ਅਣਥੱਕ ਘਾਲਾਂ ਨੇ ਇਸ ਨੂੰ ਬਾਹਰ ਲਿਆਂਦਾ ਅਤੇ 'ਗੁਰਮੁਖ ਗਾਡੀ ਰਾਹ' ਉਪਰ ਚਲਾਇਆ ਸੀ। ਗੁਰੂ ਸਾਹਿਬਾਨ ਤੋਂ ਪਿੱਛੋਂ ਸਿੱਖਾਂ ਦਾ ਬਹੁਤਾ ਸਮਾਂ ਜੰਗਾਂ ਯੁਧਾਂ ਅੰਦਰ ਜਾਂ ਆਪਣੇ ਬਚਾਓ ਅਤੇ ਮਜ਼ਲੂਮਾਂ ਦੀ ਰੱਖਿਆ ਦੇ ਉਪਾਅ ਕਰਨ ਵਿਚ ਲਗਦਾ ਰਿਹਾ ਸੀ, ਜਿਸ ਲਈ ਸਿੱਖੀ ਪ੍ਰਚਾਰ ਵੱਲ ਇਨ੍ਹਾਂ ਦਾ ਬਹੁਤਾ ਧਿਆਨ ਨਾ ਹੋ ਸਕਿਆ। ਇਕ ਤਾਂ ਇਨ੍ਹਾਂ ਦੇ ਆਪਣੇ ਅੰਦਰ ਗੁਰਮਤਿ ਪ੍ਰਚਾਰ ਦੀ ਘਾਟ ਸੀ, ਦੂਜਾ ਅੰਗਰੇਜ਼ ਰਾਜ ਸਮੇਂ ਈਸਾਈਅਤ, ਆਰੀਆ ਤੇ ਬ੍ਰਹਮ ਸਮਾਜ ਆਦਿ ਦੇ ਵਧਦੇ ਪ੍ਰਭਾਵਾਂ ਨੇ ਸਿੱਖ ਨੂੰ ਸਿੱਖੀ ਦੀ ਬਹੁਤ ਪਰੇਰਨਾ ਨਾ ਹੋਣ ਦਿੱਤੀ ਜਿਸ ਦਾ ਸਿੱਟਾ ਸਿੱਖਾਂ ਦੀ ਧਾਰਮਕ ਹੀਣਤਾ ਸੀ। ਇਸ ਪ੍ਰਕਾਰ ਦੇ ਧਾਰਮਕ ਤੇ ਰਾਜਸੀ ਵਿਰੋਧਾਂ ਤੋਂ ਆਪਣੇ ਆਪ ਨੂੰ ਸੁਰੱਖਿਅਤ ਕਰਨ ਅਤੇ ਧਰਮ ਭਾਵਨਾ ਦੇ ਪ੍ਰਸਾਰਨ ਦੇ ਨਿਸ਼ਾਨੇ ਵੱਲ ਵਧਣ ਹਿਤ ਸਿੱਖਾਂ ਅੰਦਰ ਇਸ ਸਮੇਂ ਕਈ ਨਵੀਆਂ ਲਹਿਰਾਂ ਦਾ ਜਨਮ ਹੋਇਆ ਜਿਨ੍ਹਾਂ ਵਿਚੋਂ ਸਿੰਘ ਸਭਾ, ਅਕਾਲੀ ਲਹਿਰ ਅਤੇ ਨਿਰੋਲ ਰਾਜਸੀ ਖੇਤਰ ਅੰਦਰ ਗਦਰ ਪਾਰਟੀ, ਕਾਮਾ ਗਾਟਾ ਮਾਰੂ ਅਤੇ ਸਿੱਖ ਲੀਗ ਵਿਸ਼ੇਸ਼ ਤੌਰ 'ਤੇ ਕਥਨ ਯੋਗ ਹਨ। ਇਹ ਸਾਰੇ ਆਪਣੇ ਆਪਣੇ ਕਾਰਜ ਖੇਤਰ ਅੰਦਰ ਖ਼ਾਸ ਥਾਉਂ ਰੱਖਦੇ ਹਨ। ਗ਼ਦਰ ਪਾਰਟੀ ਨਾਲ ਸੰਬੰਧਤ ਸਾਜ਼ਸ਼ ਕੇਸਾਂ ਅੰਦਰ ਫਾਂਸੀ ਚੜ੍ਹਾਏ ਗਏ ਸਿੰਘ, ਕਾਮਾ ਗਾਟਾ ਮਾਰੂ ਦੇ ਬਜ ਬਜ ਘਾਟ ਦੇ ਸਾਰੇ ਦੇ ਸਾਰੇ ਸਿੱਖ ਸ਼ਹੀਦ ਅਤੇ ਅਕਾਲੀ ਲਹਿਰ ਅੰਦਰ ਸਿੱਖਾਂ ਵੱਲੋਂ ਦਿੱਤੀਆਂ ਅਣਗਿਣਤ ਕੁਰਬਾਨੀਆਂ ਦੱਸਦੀਆਂ ਹਨ ਕਿ ਗੁਰੂ ਗੋਬਿੰਦ ਸਿੰਘ ਦੇ ਚਲਾਏ ਅੰਦੋਲਨ ਨੇ ਨਾ ਕੇਵਲ ਸ੍ਰੀ ਕੇਸਗੜ੍ਹ ਸਾਹਿਬ ਤੋਂ ਆਪਾ ਵਾਰਨ ਵਾਲੇ ਪੰਜ ਸਿੱਖਾਂ (ਪੰਜ ਪਿਆਰਿਆਂ) ਨੂੰ ਹੀ ਜਨਮ ਦਿੱਤਾ ਸੀ ਬਲਕਿ ਆਪ ਦੇ ਅੰਦੋਲਨ ਨੇ ਇਕ ਮਰਜੀਊੜੇ ਜਾਨਬਾਜ਼ਾਂ ਦੀ ਕੌਮ ਤਿਆਰ ਕਰ ਦਿੱਤੀ, ਜਿਸ ਦੇ ਕਾਰਨਾਮਿਆਂ ਨੂੰ ਵੇਖ ਕੇ ਦੁਨੀਆਂ ਉਂਗਲਾਂ ਟੁੱਕਦੀ ਅਤੇ ਕਹਿੰਦੀ ਸੀ ਕਿ ਪਤਾ ਨਹੀਂ ਸਿੱਖ ਕਿਸ ਮਿੱਟੀ ਦੇ ਬਣੇ ਹਨ ਕਿ ਮੌਤ ਨੂੰ ਤਾਂ ਇਹ ਕੁਝ ਚੀਜ਼ ਹੀ ਨਹੀਂ ਸਮਝਦੇ।

*ਰੱਬ ਜਾਣੇ ਕਿਹੜੀ ਮਿੱਟੀ ਦੇ ਬਣੇ ਉਹ ਸਿੱਖ ਸਨ, ਗੋਲੀਆਂ ਵਾਂਗੂੰ ਜਿਨ੍ਹਾਂ ਦੇ ਜਿਸਮ ਚੀਰੇ ਆਰੀਆਂ।*

ਸਿੱਖਾਂ ਦੇ ਅਜੇਹੇ ਮਰਦਊਪੁਣੇ, ਨਿਰਭੈਤਾ, ਦਲੇਰੀ ਅਤੇ ਮੁਸੀਬਤ ਵਿਚ ਅਡੋਲਤਾ ਦੀਆਂ ਮਿਸਾਲਾਂ ਇਕ ਨਹੀਂ, ਦੋ ਨਹੀਂ ਬਲਕਿ ਸੈਂਕੜੇ ਤੇ ਹਜ਼ਾਰਾਂ, ਜੰਗਾਂ ਯੁੱਧਾਂ ਅਤੇ ਸਤਿਆਗ੍ਰਹੀ ਯੋਜਨਾਵਾਂ ਅੰਦਰ ਅਸੀਂ ਆਏ ਦਿਨ ਪੜ੍ਹਦੇ ਹਾਂ। ਪੰਜਾਬ ਦਾ ਅਠਾਰਵੀਂ ਤੋਂ ਵੀਹਵੀਂ ਸਦੀ ਤਕ ਦਾ ਇਤਿਹਾਸ ਸਿੱਖਾਂ ਦੀਆਂ ਅਜੇਹੀਆਂ ਘਟਨਾਵਾਂ ਨਾਲ ਲਾਲ ਸੂਹਾ ਰੰਗਿਆ ਦਿਸਦਾ ਹੈ।

ਪਾਠਕ! ਜ਼ਰਾ ਸੋਚ ਅਤੇ ਭਾਰਤ ਦੇ ਪਿਛਲੇ ਦਸਾਂ ਸਦੀਆਂ ਦੇ ਇਤਿਹਾਸ 'ਤੇ ਨਿਗਾਹ ਮਾਰ। ਪ੍ਰਿਥਵੀ ਰਾਜ ਤੋਂ ਪਿੱਛੋਂ ਰਾਣਾ ਪ੍ਰਤਾਪ ਅਤੇ ਸ਼ਿਵਾ ਜੀ ਮਰਹਟੇ ਤੋਂ ਛੁੱਟ ਕਿਤਨੇ ਕੁ ਭਾਰਤੀ ਸੂਰਬੀਰ ਹਨ ਜਿਨ੍ਹਾਂ ਦਾ ਤੂੰ ਫ਼ਖਰ ਕਰ ਸਕਦਾ ਹੈਂ ? ਹੁਣ ਜ਼ਰਾ ਪੰਜਾਬ ਦੀ ਧਰਤੀ ਵੱਲ ਭੀ ਨਿਗਾਹ ਕਰ ਅਤੇ ਝਨਾਂ ਦੇ ਵਿਚਾਲੇ ਬਲਕਿ ਝਨਾਉਂ ਪਾਰ ਵੀ ਕਿਹੜੀ ਥਾਂ ਹੈ ਜਿਸ ਨੂੰ ਸਿੱਖੀ ਖ਼ੂਨ ਨੇ ਰੰਗਣ ਨਹੀਂ ਚਾੜ੍ਹੀ? ਹੋਰ ਕਿਹੜੀ ਧਰਤੀ ਹੈ ਜਿਸ ਨੇ ਸ. ਜੱਸਾ ਸਿੰਘ ਆਹਲੂਵਾਲੀਏ, ਬਾਬਾ ਫੂਲਾ ਸਿੰਘ ਨਿਹੰਗ, ਸ. ਹਰੀ ਸਿੰਘ ਨਲੂਏ ਅਤੇ ਸ. ਸ਼ਾਮ ਸਿੰਘ ਅਟਾਰੀ ਵਰਗੇ ਜਰਨੈਲ ਪੈਦਾ ਕੀਤੇ ਹਨ ? ਜਾਂ ਬਾਬਾ ਦੀਪ ਸਿੰਘ, ਭਾਈ ਤਾਰੂ ਸਿੰਘ, ਭਾਈ ਸੁਬੇਗ ਸਿੰਘ, ਸ਼ਾਹਬਾਜ ਸਿੰਘ, ਭਾਈ ਮਨੀ ਸਿੰਘ ਅਤੇ ਬਾਬਾ ਬੰਦਾ ਸਿੰਘ ਬਹਾਦਰ ਜਿਹੇ ਬੇਅੰਤ ਅਦੁਤੀ ਸ਼ਹੀਦਾਂ ਨੂੰ ਜਨਮ ਦਿੱਤਾ ਹੈ?

ਸਿੱਖ ਹਮੇਸ਼ਾ ਇਸ ਅਹਿਸਾਸ ਨਾਲ

ਲੜਦਾ ਹੈ ਕਿ ਉਸ ਦੀ ਜਿੱਤ ਵਾਹਿਗੁਰੂ ਦੀ ਜਿੱਤ ਹੈ, ਇਸ ਲਈ ਉਸ ਦੇ ਮਨ ਅੰਦਰ ਡਰ ਲਈ ਕੋਈ ਥਾਂ ਨਹੀਂ। ਉਸ ਨੂੰ ਇਹ ਨਿਸ਼ਚਾ ਹੈ ਕਿ ਉਸ ਦਾ ਆਪਣਾ ਆਪ ਵਾਹਿਗੁਰੂ ਦਾ ਹੈ, ਇਸ ਲਈ ਉਸ ਦੀ ਜਿੱਤ ਉਸ ਦੀ ਆਪਣੀ ਨਹੀਂ ਬਲਕਿ ਵਾਹਿਗੁਰੂ ਦੀ ਹੈ। ਉਹ ਜੰਗ ਅੰਦਰ ਜੁਟਿਆ ਹੋਇਆ ਭੀ ਨਾਅਰਾ 'ਵਾਹਿਗੁਰੂ ਜੀ ਕੀ ਫ਼ਤਿਹ' ਦਾ ਲਾਉਂਦਾ ਹੈ। 'ਵਾਹਿਗੁਰੂ ਜੀ ਕੀ ਫ਼ਤਿਹ' ਦਾ ਵਾਰ-ਵਾਰ ਛੱਡਿਆ ਜੈਕਾਰਾ ਉਸ ਦੇ ਮਨ ਨੂੰ ਫ਼ੌਲਾਦ ਵਾਂਙ ਕਰੜਾ ਤੇ ਮਜ਼ਬੂਤ ਬਣਾ ਦੇਂਦਾ ਹੈ ਅਤੇ ਉਸ ਦੇ ਸਾਰੇ ਦੇ ਸਾਰੇ ਭੈ ਦੂਰ ਹੋ ਜਾਂਦੇ ਹਨ।

ਇਹ ਸਾਰੀਆਂ ਇਤਿਹਾਸਕ ਸਚਾਈਆਂ ਹਨ ਜਿਨ੍ਹਾਂ ਤੋਂ ਕਦੀ ਇਨਕਾਰ ਨਹੀਂ ਕੀਤਾ ਜਾ ਸਕਦਾ। ਤਾਂ ਹੁਣ ਇਹ ਸੋਚਣ ਵਾਲੀ ਗੱਲ ਹੈ ਕਿ ਉਹ ਕਿਹੜਾ ਕ੍ਰਾਂਤੀਕਾਰੀ ਅੰਦੋਲਨ ਸੀ ਜਿਸ ਨੇ ਕਈ ਸਦੀਆਂ ਦੇ ਲਿਤਾੜੇ ਹੋਏ ਪੰਜਾਬ ਦੀ ਕਾਇਆਂ ਕਲਪ ਕੀਤੀ, ਜਿਸ ਨਾਲ ਪੰਜਾਬ ਦੇ 'ਕੀਰੇ ਲੋਕਾਂ' ਅੰਦਰ ਇਤਨੀ ਸਮਰੱਥਾ ਆ ਗਈ ਕਿ ਉਨ੍ਹਾਂ ਨੇ ਸੱਤ ਸੌ-ਸਾਲ ਦੇ ਜੰਮੇ ਹੋਏ ਪਠਾਣੀ ਤੇ ਮੁਗ਼ਲੀਆ ਰਾਜ ਦੀਆਂ ਜੜ੍ਹਾਂ ਪੁੱਟ ਕੇ ਪੰਜਾਬ ਅੰਦਰ ਸਿੱਖ ਰਾਜ ਸਥਾਪਤ ਕਰ ਲਿਆ।

ਸਿੱਖਾਂ ਦੀ ਦਲੇਰੀ, ਕੁਰਬਾਨੀ ਅਤੇ ਮਰ ਮਿਟਣ ਲਈ ਚਾਅ ਨੇ ਸੰਸਾਰ ਭਰ ਦੇ ਇਤਿਹਾਸ ਵਿਚ ਇਸ ਦੇ ਲਈ ਨਾਮ ਪੈਦਾ ਕਰ ਲਿਆ। **ਆਗਾਹਾ ਕੂ ਤ੍ਰਾਘਿ, ਪਿਛਾ ਫੇਰਿ ਨ ਮੁਹਡੜਾ॥ ਨਾਨਕ ਸਿਝਿ ਇਵੇਹਾ ਵਾਰ, ਬਹੁੜਿ ਨ ਹੋਵੀ ਜਨਮੜਾ॥** *(੧੦੯੬)* ਸਿੱਖ ਵਿਸ਼ਵਾਸ ਹੈ। ਉਸ ਨੇ ਕਦੀ ਪਰਤ ਕੇ ਨਹੀਂ ਡਿੱਠਾ, ਕਿ ਉਸ ਦੇ ਪਿੱਛੇ ਕੋਈ ਆ ਰਿਹਾ ਹੈ ਜਾਂ ਨਹੀਂ। ਉਹ ਕੇਵਲ ਇਹੋ ਜਾਣਦਾ ਹੈ : ਵਧਣਾ ਅਤੇ ਵਧੀ ਜਾਣਾ। ਮੀਂਹ, ਹਨੇਰੀ, ਝੱਖੜ ਤੇ ਤੂਫਾਨ, ਕਠਨ ਤੋਂ ਕਠਨ ਮੁਸ਼ਕਲਾਂ ਤੇ ਮੁਸੀਬਤਾਂ ਬਲਕਿ ਫ਼ਰਿਸ਼ਤਾ ਮੌਤ ਭੀ ਉਸ ਨੂੰ ਆਪਣੇ ਅਕੀਦੇ ਤੋਂ ਡੁੱਲਾ ਨਹੀਂ ਸਕਦੀ, ਉਹ ਮੌਤ ਨਾਲ ਮਖ਼ੌਲ ਕਰ ਸਕਦਾ ਹੈ।

ਪਰ ਸਿੱਖ ਦੀ ਇਸ ਸਫਲਤਾ ਦਾ ਰਾਜ਼ ਕੀ ਹੈ। ਇਹ ਰਾਜ਼ ਹੈ, ਆਪਣਾ ਆਪ ਪੰਜਾਂ ਪਿਆਰਿਆਂ ਨੂੰ ਅਰਪਣ ਕਰਕੇ ਅੰਮ੍ਰਿਤ ਦੀ ਦਾਤ ਲੈਣ ਵਿਚ। ਜਿਸ ਅੰਮ੍ਰਿਤ ਨੂੰ ਵੈਸਾਖੀ ਵਾਲੇ ਦਿਨ ਛਕਦਿਆਂ ਛਕਾਉਂਦਿਆਂ ਗੁਰੂ ਗੋਬਿੰਦ ਸਿੰਘ ਨੇ ਕਿਹਾ ਸੀ–'ਖ਼ਾਲਸਾ ਮੇਰੋ ਰੂਪ ਹੈ ਖ਼ਾਸ।' ਤੂੰ ਉਸ ਗੁਰੂ ਦੇ ਰੂਪ ਵਾਲਾ ਖ਼ਾਲਸਾ ਹੋ ਕੇ ਰਹੁ, ਤਾਂ ਹੀ ਤੂੰ ਜਿਊਂਦਾ ਰਹਿ ਸਕਦਾ ਹੈਂ। ਤੇਰੇ ਉੱਪਰ ਅਨੇਕ ਪ੍ਰਕਾਰ ਦੇ ਝੱਖੜ ਝੁਲ ਰਹੇ ਹਨ ਜੋ ਤੇਰੇ ਲਈ ਵੱਡਾ ਖ਼ਤਰਾ ਹਨ। ਪਰ ਜੇ ਤੂੰ ਉਸ ਵਰਿਆਮ ਗੁਰੂ ਦਾ ਹੋ ਕੇ ਰਹੇਂਗਾ ਤਾਂ ਤੈਨੂੰ ਕੋਈ ਕੈਰੀ ਅੱਖ ਨਾਲ ਨਹੀਂ ਵੇਖ ਸਕੇਗਾ। ਝੱਖੜਾਂ ਤੁਫ਼ਾਨਾਂ ਅੰਦਰ ਉਹ ਹੀ ਬਚਦੇ ਹਨ ਜੇ ਗੁਰੂ ਦਾ ਹੱਥ ਕਿਸੇ ਮਰਦ ਦੇ ਮੋਢੇ 'ਤੇ ਹੋਵੇ। ਜੇ ਤੂੰ ਉਸਦਾ ਹੋ ਕੇ ਰਹੇਂਗਾ ਤਾਂ ਸਾਰਾ ਸੰਸਾਰ ਤੇਰਾ ਹੋਵੇਗਾ। ਤੈਨੂੰ ਵਿਸ਼ਵਾਸ ਹੋਵੇ ਕਿ ਖ਼ਾਲਸਾ ਵਾਹਿਗੁਰੂ ਦਾ ਹੈ ਅਤੇ ਫ਼ਤਿਹ ਭੀ ਹਮੇਸ਼ਾ ਵਾਹਿਗੁਰੂ ਦੀ ਹੁੰਦੀ ਹੈ। ਜੇ ਕਰ ਤੇਰੀ ਦੇਗ (ਸੇਵਾ ਭਾਵਨਾ) ਅਤੇ ਤੇਗ (ਤੇਰਾ ਸ਼ਸਤਰਾਂ ਉੱਪਰ ਸ੍ਵੈ ਭਰੋਸਾ) ਕਾਇਮ ਰਹੇਗਾ ਤਾਂ ਫ਼ਤਿਹ ਤੇਰੇ ਚਰਨ ਚੁੰਮਦੀ ਰਹੇਗੀ।

ਇੱਕ ਖ਼ਾਸ ਗੱਲ ਜੋ ਯਾਦ ਰੱਖਣ ਵਾਲੀ ਹੈ ਕਿ ਜੋ ਵਡਿਆਈ ਗੁਰੂ ਗੋਬਿੰਦ ਸਿੰਘ ਜੀ ਨੇ ਆਪਣੇ ਬਚਨਾਂ ਅਤੇ ਜੀਵਨ ਕਰਤੱਵਾਂ ਦੁਆਰਾ ਖ਼ਾਲਸੇ ਨੂੰ ਬਖ਼ਸ਼ੀ ਅਤੇ ਸੰਨ 1469 ਤੋਂ ਲੈ ਕੇ ਸੰਨ 1699 ਤੱਕ 230 ਸਾਲ ਦੇ ਲੰਮੇ ਸਮੇਂ ਵਿਚ ਜਿਸ ਤਰ੍ਹਾਂ ਇਕ ਸੁਤੰਤਰ ਅਤੇ ਮੁਕੰਮਲ ਜੀਵਨ ਦੀ ਉਸਾਰੀ ਹੋਈ- ਜਿਸ ਦਾ ਸਿਖਰ ਖ਼ਾਲਸੇ ਦੇ ਰੂਪ ਵਿਚ ਪ੍ਰਗਟ ਹੋਇਆ ਉਹ 'ਖ਼ਾਲਸਾ ਅਕਾਲ ਪੁਰਖ ਕੀ ਫ਼ੌਜ, ਪ੍ਰਗਟਿਓ ਖ਼ਾਲਸਾ ਪ੍ਰਮਾਤਮਾ ਕੀ ਮੌਜ' ਹੋਣ ਦਾ ਹੈ। ਪ੍ਰਮਾਤਮਾ ਦੀ ਮੌਜ ਵਿਚੋਂ ਪੈਦਾ ਹੋਏ ਖ਼ਾਲਸੇ ਲਈ ਗੁਰੂ ਗੋਬਿੰਦ ਸਿੰਘ ਜੀ ਨੇ ਜੋ ਰੂਪ ਨਿਸ਼ਚਿਤ ਕੀਤਾ, ਉਹ ਰੂਪ ਹੈ ਜੋ ਅਕਾਲ ਪੁਰਖ ਨੇ ਇਸ ਨੂੰ ਬਖ਼ਸ਼ਿਆ ਹੈ, ਉਹ ਹੈ 'ਸਾਬਤ ਸੂਰਤ' ਰਹਿਣਾ, ਸਿਰ 'ਤੇ ਦਸਤਾਰ ਸਜਾਉਣਾ ਤੇ ਪੰਜ ਕਕਾਰਾਂ ਦੀ ਰਹਿਤ ਦੇ ਧਾਰਨੀ ਹੋਣਾ। ਅਸਲ ਵਿਚ ਇਹ ਸਾਰਾ ਬਾਣਾ 'ਅਕਾਲ ਪੁਰਖ ਕੀ ਫ਼ੌਜ' ਹੋਣ ਦਾ ਹੀ ਸੰਕੇਤ ਹੈ। ਇਸ ਫ਼ੌਜ ਅੰਦਰ ਦਾਖਲਾ 'ਖੰਡੇ ਬਾਟੇ ਦੀ ਪਾਹੁਲ' ਦੁਆਰਾ ਹੁੰਦਾ ਹੈ। ਜੋ ਮਨੁੱਖ ਨੂੰ 'ਸਿੰਘ' ਅਤੇ 'ਕੌਰ' ਦੀ ਮਹਾਨ ਪਦਵੀ ਪ੍ਰਦਾਨ ਕਰਦਾ ਹੈ। ਅਜਿਹਾ 'ਸਿੰਘ' ਤੇ 'ਕੌਰ' ਉਸੇ ਦਿਨ ਤੋਂ ਆਪਣੇ ਆਪ ਨੂੰ 'ਵਾਹਿਗੁਰੂ ਜੀ ਕਾ ਖ਼ਾਲਸਾ' ਅਰਥਾਤ ਪਾਤਸ਼ਾਹ ਦੇ ਪਾਤਸ਼ਾਹ ਅਕਾਲ ਪੁਰਖ ਦੀ ਨਿੱਜੀ ਮਾਲਕੀ ਦੀ ਲੜੀ ਅੰਦਰ ਪਹੁੰਚਿਆ ਸਮਝਦਾ ਹੈ। 'ਨਿਰਭਉ' ਤੇ 'ਨਿਰਵੈਰੁ' ਅਕਾਲ ਪੁਰਖ ਦੀ ਮਾਲਕੀ ਹੋਣਾ ਇੱਕ ਅਜਿਹਾ ਤਸੱਵਰ ਹੈ ਜੋ ਮਨੁੱਖ ਦੇ ਸਾਰੇ ਡਰ ਦੂਰ ਕਰਕੇ ਉਸ ਨੂੰ **'ਸਚਾ ਅਮਰੁ ਸਚੀ ਪਾਤਿਸਾਹੀ, ਸਚੇ ਸੇਤੀ ਰਾਤੇ॥'** *(੭੪੯)* ਦੇ ਹੋਣ ਦਾ ਨਿਸ਼ਚਾ ਬੰਨ੍ਹਾਉਂਦਾ ਹੈ।

ਅਜਿਹੀ ਅਵਸਥਾ ਦੇ ਮਾਲਕ ਖਾਲਸ ਖ਼ਾਲਸ਼ਾ ਦਾ ਇਹ ਵਿਸ਼ਵਾਸ ਹੈ ਕਿ ਮੇਰਾ ਸਤਿਗੁਰੂ ਮੇਰੇ ਅੰਗ ਸੰਗ ਹੈ। ਇਹ ਅਜਿਹਾ ਵਿਸ਼ਵਾਸ ਹੈ ਜੋ ਹਰ ਤਰ੍ਹਾਂ ਦੇ ਡਰ ਭੈ ਦੂਰ ਕਰਦਾ ਹੈ। ਗੁਰਬਾਣੀ ਦਾ ਕਥਨ ਹੈ, **"ਜੋਗੀ ਕਉ ਕੈਸਾ ਡਰੁ ਹੋਇ॥"** *(੨੨੩)* ਭਾਵ ਜਿਸ ਮਨੁੱਖ ਦਾ ਮਨ ਸਤਿਗੁਰੂ ਦੇ ਸਦਾ ਅੰਗ-ਸੰਗ ਹੋਣ ਦੇ ਵਿਸ਼ਵਾਸ ਅੰਦਰ ਜੁੜ ਗਿਆ ਫਿਰ ਉਸ ਨੂੰ ਹੋਰ ਡਰ ਹੋ ਹੀ ਕਿਵੇਂ ਸਕਦਾ ਹੈ? ਇਹੀ ਕਾਰਨ ਹੈ ਕਿ ਜੰਗ ਦੇ ਮੈਦਾਨ ਅੰਦਰ ਜੂਝ ਰਹੇ ਹਰ ਸਿੱਖ ਦਾ ਵਿਸ਼ਵਾਸ ਸੀ ਕਿ ਮੇਰੀ ਕੁਰਬਾਨੀ ਨੂੰ ਮੇਰਾ ਗੁਰੂ ਵੇਖ ਰਿਹਾ ਹੈ; ਜਿੰਨਾ ਬਰਦਾਸ਼ਤ ਦਾ ਜੇਰਾ ਮੇਰੇ ਅੰਦਰ ਹੋਵੇਗਾ, ਓਨਾ ਹੀ ਮੇਰਾ ਮੁੱਖ ਉਜਲਾ ਹੋਵੇਗਾ। ਗੁਰੂ ਕਾ ਸਿੰਘ ਇਸੇ ਖ਼ਿਆਲ ਨਾਲ ਹੀ ਲੱਖਾਂ ਦੁਸ਼ਮਣਾਂ ਨਾਲ ਜੂਝਦਾ ਹੋਇਆ ਵੀ ਅੱਗੇ ਵਧੀ ਜਾਂਦਾ ਹੈ ਕਿ ਗੁਰੂ ਮੇਰੀ ਬਹਾਦਰੀ ਨੂੰ ਵੇਖ ਰਿਹਾ ਹੈ ਅਤੇ ਅਸ਼ ਅਸ਼ ਕਰ ਰਿਹਾ ਹੈ।

ਇਹ ਸੀ ਕ੍ਰਾਂਤੀ ਜਿਸ ਦਾ ਅਰੰਭ ਗੁਰੂ ਨਾਨਕ ਪਾਤਸ਼ਾਹ ਵੱਲੋਂ ਕੀਤਾ ਗਿਆ ਤੇ ਜੋ ਇਕ ਸਫਲ ਅੰਦੋਲਨ ਹੋ ਨਿੱਬੜਿਆ ਤੇ ਗੁਰੂ ਗੋਬਿੰਦ ਸਿੰਘ ਜੀ ਨੇ ਅਜਿਹੇ ਖ਼ਾਲਸ ਮਨੁੱਖ ਨੂੰ ਆਪਣਾ ਰੂਪ ਬਖ਼ਸ਼ ਕੇ ਆਪਣਾ ਵਾਰਸ ਹੀ ਬਣਾ ਦਿੱਤਾ। ਆਓ! ਇਸ ਵਿਸ਼ਵਾਸ 'ਤੇ ਅੱਜ ਫਿਰ ਖਰੇ ਉਤਰੀਏ ਤੇ ਖ਼ਾਲਸ ਖ਼ਾਲਸੇ ਬਣ ਕੇ ਗੁਰੂ-ਦਰ 'ਤੇ ਸੁਰਖ਼ਰੂ ਹੋ ਸਕੀਏ।

**–ਹਰਜੀਤ ਸਿੰਘ, ਜਲੰਧਰ।**
**+1346-412-7014**
**E-mail :**
**editorsikhphulwari@gmail.com**

# ਪੂਜਹੁ ਰਾਮੁ ਏਕੁ ਹੀ ਦੇਵਾ॥

ਵਿਆਖਿਆ : ਬੀਬੀ ਮਨਿੰਦਰ ਕੌਰ, ਔਰੰਗਾਬਾਦ। 93261-83934

**ਰਾਗ ਆਸਾ ਭਗਤ ਕਬੀਰ ਜੀ**
**ਅੰਤਰਿ ਮੈਲੁ ਜੇ ਤੀਰਥ ਨਾਵੈ,**
**ਤਿਸੁ ਬੈਕੁੰਠ ਨ ਜਾਨਾਂ॥**
**ਲੋਕ ਪਤੀਣੇ ਕਛੂ ਨ ਹੋਵੈ,**
**ਨਾਹੀ ਰਾਮੁ ਅਯਾਨਾ॥੧॥**
**ਪੂਜਹੁ ਰਾਮੁ ਏਕੁ ਹੀ ਦੇਵਾ॥**
**ਸਾਚਾ ਨਾਵਣੁ ਗੁਰ ਕੀ ਸੇਵਾ॥੧॥**
**ਰਹਾਉ॥**
**ਜਲ ਕੈ ਮਜਨਿ ਜੇ ਗਤਿ ਹੋਵੈ,**
**ਨਿਤ ਨਿਤ ਮੇਂਡੁਕ ਨਾਵਹਿ॥**
**ਜੈਸੇ ਮੇਂਡੁਕ ਤੈਸੇ ਓਇ ਨਰ,**
**ਫਿਰਿ ਫਿਰਿ ਜੋਨੀ ਆਵਹਿ॥੨॥**
**ਮਨਹੁ ਕਠੋਰੁ ਮਰੈ ਬਾਨਾਰਸਿ,**
**ਨਰਕੁ ਨ ਬਾਂਚਿਆ ਜਾਈ॥**
**ਹਰਿ ਕਾ ਸੰਤੁ ਮਰੈ ਹਾੜੰਬੈ,**
**ਤ ਸਗਲੀ ਸੈਨ ਤਰਾਈ॥੩॥**
**ਦਿਨਸੁ ਨ ਰੈਨਿ ਬੇਦੁ ਨਹੀ ਸਾਸਤ੍ਰ,**
**ਤਹਾ ਬਸੈ ਨਿਰੰਕਾਰਾ॥**
**ਕਹਿ ਕਬੀਰ ਨਰ ਤਿਸਹਿ ਧਿਆਵਹੁ,**
**ਬਾਵਰਿਆ ਸੰਸਾਰਾ॥੪॥੪॥੩੭॥**

*(ਪੰਨਾ ੪੮੪)*

ਇਹ ਸ਼ਬਦ ਭਗਤ ਕਬੀਰ ਸਾਹਿਬ ਜੀ ਦਾ ਆਸਾ ਰਾਗ ਵਿੱਚ ਉਚਾਰਨ ਕੀਤਾ ਹੋਇਆ ਹੈ ਅਤੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਪਾਵਨ ਅੰਕ ੪੮੪ 'ਤੇ ਸੁਸ਼ੋਭਿਤ ਹੈ। ਜਿਸਦਾ ਸਿਰਲੇਖ ਸਿਰਫ਼ 'ਆਸਾ' ਹੈ।

ਗੁਰੂ ਨਾਨਕ ਸਾਹਿਬ ਜੀ ਤੋਂ ਵੀ ਪਹਿਲਾਂ ਦਾ ਸਮਾਂ ਕਬੀਰ ਸਾਹਿਬ ਜੀ ਦਾ ਹੈ। ਉਸ ਵਕਤ ਹਿੰਦੁਸਤਾਨ ਦੀ ਧਰਤੀ 'ਤੇ ਕਈ ਤਰ੍ਹਾਂ ਦੀ ਪੂਜਾ ਹੋ ਰਹੀ ਸੀ। ਸਮਾਜ ਵਿੱਚ ਤਰ੍ਹਾਂ ਤਰ੍ਹਾਂ ਦੀਆਂ ਵਿਧੀਆਂ ਨੂੰ ਲੈ ਕੇ, ਪੂਜਾ ਦੇ ਵਿਧਾਨ ਬਣਾਏ ਹੋਏ ਸਨ। ਕਿਤੇ ਤੀਰਥਾਂ 'ਤੇ ਜਾਣਾ, ਕਿਤੇ ਜਪ ਤਪ, ਕਿਤੇ ਹੋਰ ਬੜੇ ਤਰੀਕਿਆਂ ਦੀ ਪੂਜਾ ਬਣਾਈ ਹੋਈ ਸੀ। ਤਿਲਕ ਲਗਾਉਣਾ, ਜਨੇਊ ਪਾਉਣਾ, ਆਦਿਕ ਬਹੁਤਾਤ ਵਿੱਚ ਲਾਲਚ ਜਾਂ ਡਰ ਦੇ ਅਧੀਨ ਤਰ੍ਹਾਂ ਤਰ੍ਹਾਂ ਦੀ ਪੂਜਾ ਹੋ ਰਹੀ ਸੀ। ਗੁਰੂ ਨਾਨਕ ਸਾਹਿਬ ਜੀ ਨੇ ਦੁਨੀਆਂ ਨੂੰ ਸਮਝਾਇਆ ਕਿ ਸਹੀ ਪੂਜਾ ਕੀ ਹੈ? ਨਾਮ ਸਿਮਰਨ ਤੋਂ ਬਿਨਾਂ ਹੋਰ ਕੋਈ ਪੂਜਾ ਪ੍ਰਵਾਨ ਨਹੀਂ ਹੈ। ਤੀਰਥਾਂ 'ਤੇ ਜਾ ਕੇ ਜਾਂ ਹੋਰ ਤਰ੍ਹਾਂ ਦੀਆਂ ਵਿਧੀਆਂ ਨੂੰ ਅਪਨਾ ਕੇ ਪੂਜਾ ਕਿਸ ਤਰ੍ਹਾਂ ਹੋ ਸਕਦੀ ਹੈ। ਚੰਦਨ ਆਦਿ ਲਗਾਉਣ ਨਾਲ ਜਾਂ ਕੇਸਰ ਦਾ ਤਿਲਕ ਲਗਾਉਣ ਨਾਲ ਪ੍ਰਾਪਤੀ ਨਹੀਂ ਹੋਣੀ। ਨਾਮ ਦੁਆਰਾ ਉੱਚਾ ਆਚਰਨ ਬਣਾਉਣ ਨਾਲ ਪ੍ਰਾਪਤੀ ਹੋਵੇਗੀ। ਇਸ ਧਰਤੀ 'ਤੇ ਮਨੁੱਖ ਨੂੰ ਸ੍ਰੇਸ਼ਟ ਮੰਨਿਆ ਗਿਆ ਹੈ। ਪਸ਼ੂ ਘਾਹ ਖਾ ਕੇ ਵੀ ਦੁੱਧ ਵਰਗਾ ਉੱਤਮ ਪਦਾਰਥ ਦਿੰਦੇ ਹਨ। ਪਰ ਸ੍ਰੇਸ਼ਟ ਕਿਹਾ ਜਾਣ ਵਾਲਾ ਮਨੁੱਖ ਨਾਮ ਨੂੰ ਵਿਸਾਰ ਕੇ ਵਿਕਾਰਾਂ ਵਿੱਚ ਪਿਆ ਹੋਇਆ ਹੈ। ਗੁਰੂ ਨਾਨਕ ਸਾਹਿਬ ਜੀ ਦਾ ਗੂਜਰੀ ਰਾਗ ਵਿੱਚ ਫੁਰਮਾਣ ਹੈ :

**ਪਸੂ ਮਿਲਹਿ ਚੰਗਿਆਈਆ,**
**ਖੜੁ ਖਾਵਹਿ ਅੰਮ੍ਰਿਤੁ ਦੇਹਿ ॥**
**ਨਾਮ ਵਿਹੂਣੇ ਆਦਮੀ,**
**ਧ੍ਰਿਗੁ ਜੀਵਣ ਕਰਮ ਕਰੇਹਿ॥੩॥**

*(ਪੰਨਾ ੪੮੯)*

ਉਹ ਪਰਮਾਤਮਾ ਤਾਂ ਸਾਡੇ ਬਹੁਤ ਨੇੜੇ ਹੈ, ਸਾਡੀ ਸਾਰ ਸੰਭਾਲ ਕਰ ਰਿਹਾ ਹੈ। ਜਦ ਸਭ ਕੁਝ ਉਸ ਦਾ ਹੀ ਦਿੱਤਾ ਹੋਇਆ ਹੈ ਤਾਂ ਫਿਰ ਅਸੀਂ ਉਸ ਨੂੰ ਛੱਡ ਕੇ ਹੋਰ ਪਾਸੇ ਕਿਉਂ ਭਟਕਦੇ ਹਾਂ?

ਮਤਲਬ ਪ੍ਰਸਤ ਧਾਰਮਕ ਆਗੂਆਂ ਨੇ ਲੋਕਾਈ ਨੂੰ ਕੁਝ ਦੇਵੀ ਦੇਵਤਿਆਂ ਦੀਆਂ ਮੂਰਤੀਆਂ ਅਤੇ ਜੜ੍ਹ ਪਦਾਰਥਾਂ ਦੇ ਲੜ ਲਗਾ ਦਿੱਤਾ, ਜਾਂ ਜੋ ਕੁਝ ਕਿਸੇ ਨੂੰ ਚੰਗਾ ਲੱਗਾ ਲੋਕਾਈ ਨੇ ਉਸਦੀ ਪੂਜਾ ਕਰਨੀ ਆਰੰਭ ਕਰ ਦਿੱਤੀ, ਅੱਗ ਪਾਣੀ, ਹਵਾ, ਸੂਰਜ, ਰੁੱਖ ਆਦਿ। ਫਿਰ ਪੰਡਤਾਂ ਨੇ ਆ ਕੇ 33 ਕਰੋੜ ਦੇਵੀ ਦੇਵਤੇ ਪ੍ਰਗਟ ਕਰ ਦਿੱਤੇ, ਤੇ ਨਾਲ ਕਈ ਤਰ੍ਹਾਂ ਦੀਆਂ ਪੂਜਾ ਦੀਆਂ ਵਿਧੀਆਂ ਵੀ ਦੱਸ ਦਿੱਤੀਆਂ। ਕਬੀਰ ਸਾਹਿਬ ਜੀ ਵੀ ਇਸ ਸ਼ਬਦ ਰਾਹੀਂ ਇਹ ਹੀ ਸਮਝਾ ਰਹੇ ਹਨ :

**ਪੂਜਹੁ ਰਾਮੁ ਏਕੁ ਹੀ ਦੇਵਾ॥**
**ਸਾਚਾ ਨਾਵਣੁ ਗੁਰ ਕੀ ਸੇਵਾ॥੧॥**
**ਰਹਾਉ॥**

ਰਹਾਉ ਵਾਲੇ ਬੰਦ ਵਿੱਚ ਸ਼ਬਦ ਦਾ ਅੰਤਰੀਵ ਭਾਵ ਹੁੰਦਾ ਹੈ। ਕਬੀਰ ਸਾਹਿਬ ਜੀ ਰਹਾਉ ਦੇ ਬੰਦ ਵਿੱਚ ਸਮਝਾ ਰਹੇ ਹਨ–ਇੱਕ ਪਰਮਾਤਮਾ ਦੀ ਹੀ ਪੂਜਾ ਕਰਨੀ ਚਾਹੀਦੀ ਹੈ ਅਤੇ ਸੱਚਾ ਇਸ਼ਨਾਨ ਗੁਰੂ ਦੀ ਸੇਵਾ ਅਰਥਾਤ ਗੁਰੂ ਦੇ ਹੁਕਮ ਨੂੰ ਮੰਨਣਾ ਹੈ। ਗੁਰੂ ਨਾਨਕ ਦੇਵ ਜੀ ਵੀ ਸਮਝਾਉਂਦੇ ਹਨ ਕਿ ਜੇ ਸਰੀਰ ਗੰਦਗੀ ਨਾਲ ਲਿੱਬੜ ਵੀ ਜਾਏ ਤਾਂ ਉਹ ਸਾਬਣ ਨਾਲ ਸਾਫ਼ ਕੀਤਾ ਜਾ ਸਕਦਾ ਹੈ ਪਰ ਜੇ ਬੁੱਧੀ ਮਲੀਨ ਹੋ ਜਾਏ, ਸਾਡੇ ਵਿਚਾਰਾਂ ਵਿੱਚ ਮਲੀਨਤਾ ਆ ਜਾਵੇ ਤਾਂ ਉਸ ਨੂੰ ਕਿਵੇਂ ਸਾਫ਼ ਕਰ ਸਕਦੇ ਹਾਂ, ਉਸ ਲਈ ਤਾਂ ਅਕਾਲ ਪੁਰਖ ਦੇ ਨਾਮ ਦਾ ਹੀ ਸਹਾਰਾ ਹੈ ਕਿਉਂਕਿ ਜਿਹੋ ਜਿਹੇ ਕਰਮ ਕਰਦੇ ਹਾਂ ਉਹੋ ਜਿਹੇ ਸੰਸਕਾਰ ਬਣਦੇ ਹਨ, ਤੇ ਉਨ੍ਹਾਂ ਅਧੀਨ ਹੀ ਅਸੀਂ ਕਰਮ ਕਰਦੇ ਹਾਂ, ਉਨ੍ਹਾਂ ਕੀਤੇ ਹੋਏ ਕਰਮਾਂ ਨੇ ਹੀ ਸਾਡੇ ਨਾਲ ਨਿਭਣਾ ਹੈ, ਜਾਂ ਨਾਲ ਜਾਣਾ ਹੈ :

**ਭਰੀਐ ਹਥੁ ਪੈਰੁ ਤਨੁ ਦੇਹ॥**
**ਪਾਣੀ ਧੋਤੈ ਉਤਰਸੁ ਖੇਹ॥**
**ਮੂਤ ਪਲੀਤੀ ਕਪੜੁ ਹੋਇ॥**
**ਦੇ ਸਾਬੂਣੁ ਲਈਐ ਓਹੁ ਧੋਇ॥**
**ਭਰੀਐ ਮਤਿ ਪਾਪਾ ਕੈ ਸੰਗਿ॥**
**ਓਹੁ ਧੋਪੈ ਨਾਵੈ ਕੈ ਰੰਗਿ॥**

*(ਜਪੁ ਜੀ, ਪਉੜੀ ੨੦)*

ਕਬੀਰ ਜੀ ਫ਼ੁਰਮਾਉਂਦੇ ਹਨ : ਲੌਕੀ ਨੂੰ ਭਾਵੇਂ ਅਠਾਹਠ ਤੀਰਥਾਂ ਦਾ ਇਸ਼ਨਾਨ ਕਰਾ ਲਵੋ, ਪਰ ਕੀ ਇਸ ਨਾਲ ਉਸਦੇ ਅੰਦਰ ਦੀ ਕੁੜੱਤਣ ਚਲੀ ਜਾਏਗੀ? ਇਸ ਤਰ੍ਹਾਂ ਹੀ ਜੋ ਤੇਰੇ ਅੰਦਰ ਦੀ ਮੈਲ ਹੈ; ਮੈਲ ਕਿਹੜੀ ਹੈ, ਔਗੁਣਾਂ ਤੇ ਵਿਕਾਰਾਂ ਦੀ; ਤੇਰੇ ਅੰਦਰ ਲਾਲਚ ਹੈ, ਕ੍ਰੋਧ ਹੈ, ਹੰਕਾਰ ਹੈ, ਲਾਲਸਾਵਾਂ ਭਰੀਆਂ ਨੇ, ਕੀ ਇਹ ਮੈਲ ਇਨ੍ਹਾਂ ਤੀਰਥਾਂ 'ਤੇ ਜਾ ਕੇ ਉੱਤਰੇਗੀ। ਕਬੀਰ ਸਾਹਿਬ ਬਿਆਨ ਕਰਦੇ ਹਨ :

**ਲਉਕੀ ਅਠਸਠਿ ਤੀਰਥ ਨ੍ਹਾਈ ॥**
**ਕਉਰਾਪਨੁ ਤਊ ਨ ਜਾਈ ॥੨॥**
**ਕਹਿ ਕਬੀਰ ਬੀਚਾਰੀ॥**
**ਭਵ ਸਾਗਰੁ ਤਾਰਿ ਮੁਰਾਰੀ॥੩॥** *(੬੫੬)*

ਖੋਟੇ ਮਨ ਨਾਲ ਤੀਰਥਾਂ 'ਤੇ ਇਸ਼ਨਾਨ ਕਰਨ ਤੁਰ ਪਏ ਤਾਂ ਇਸ ਨਾਲ ਕੁਝ ਪ੍ਰਾਪਤੀ ਨਹੀਂ ਹੋਣੀ, ਤੇਰਾ ਮਕਸਦ ਇਹ ਨਹੀਂ ਸੀ, ਇਹ ਸਿਰਫ਼ ਤੇ ਸਿਰਫ਼ ਇੱਕ ਹੰਕਾਰ ਆਪਣੇ ਪੱਲੇ ਬੰਨ੍ਹ ਲਿਆ ਸੀ ਕਿ, ਇੰਨੇ ਤੀਰਥਾਂ 'ਤੇ ਜਾਂ ਇੰਨੇ ਧਾਰਮਕ ਸਥਾਨਾਂ 'ਤੇ ਜਾ ਆਇਆ ਹਾਂ। ਸਮਾਜ ਵਿੱਚ ਅੱਜ ਵੀ ਗੱਲ ਕਰਕੇ ਦੇਖੀਏ, ਜਿਹੜਾ ਬੰਦਾ ਇੱਕ ਖ਼ਾਸ ਰੁਟੀਨ 'ਤੇ ਚਲਦਾ ਪਿਆ ਹੈ, ਸਾਰੇ ਨਹੀਂ ਪਰ ਬਹੁਤਾਤ ਵਿੱਚ, ਉਸ ਨੂੰ ਆਪਣੇ ਉਸ ਕਰਮ 'ਤੇ ਮਾਣ ਮਹਿਸੂਸ ਹੁੰਦਾ ਹੈ, ਮੈਂ ਤਾਂ ਦੇਖੋ ਜੀ ਇਹ ਕਰਦਾ ਹਾਂ, ਮੈਂ ਤਾਂ ਨਿਤਨੇਮ ਜਾਂ ਕੋਈ ਖ਼ਾਸ ਧਾਰਮਕ ਕਰਮ ਵਿੱਚ ਇੱਕ ਵੀ ਨਾਗ਼ਾ ਨਹੀਂ ਪਾਉਂਦਾ, ਹਰ ਮਹੀਨੇ ਦਰਬਾਰ ਸਾਹਿਬ ਜਾਂਦਾ ਹਾਂ, ਚੰਗੀ ਗੱਲ ਹੈ, ਜਾਂਦਾ ਹੈਂ, ਪਰ ਇਸ ਨਾਲ ਖੱਟਿਆ ਕੀ ਹੈ, ਇਹ ਦੱਸ, ਤੇਰੇ ਜੀਵਨ ਦਾ ਕ੍ਰੋਧ ਘਟਿਆ, ਲਾਲਚ ਘਟਿਆ, ਹੰਕਾਰ ਥੱਲੇ ਆਇਆ, ਨਿਮਰਤਾ ਆਈ। ਇਹ ਕੁਝ ਹੋਇਆ ਹੀ ਨਹੀਂ ਤੇ ਤੂੰ ਉੱਥੇ ਜਾ ਕੇ ਕੀ ਖੱਟਿਆ, ਹੰਕਾਰ ਹੀ ਪੱਲੇ ਬੰਨ੍ਹਿਆ, ਕਿ ਮੈਂ ਜਾਂਦਾ ਹਾਂ, ਲੋਕਾਂ ਵਿੱਚ ਜ਼ਰੂਰ ਵਾਹ ਵਾਹ ਹੋ ਗਈ, ਦੇਖੋ ਜੀ ਕਿੰਨੇ ਭਗਤ ਨੇ, ਲੋਕਾਂ ਵਿੱਚ ਤਾਂ ਨਾਮ ਧਰਮੀ ਹੋਣ ਦਾ ਹੋ ਗਿਆ, ਜੀਵਨ ਭਾਵੇਂ ਉੱਥੇ ਹੀ ਖੜ੍ਹਾ ਹੈ। ਲੋਕ ਤਾਂ ਤੇਰੇ ਇਸ ਕਰਮ ਨਾਲ ਪਤੀਜ ਜਾਣਗੇ, ਵਾਹ ਵਾਹੀ ਕਰ ਦੇਣਗੇ, ਪਰ ਚੇਤੇ ਰੱਖੀਂ ਇਸ ਨਾਲ ਜੀਵਨ ਦਾ ਕੁਝ ਨਹੀਂ ਸਵਰਨਾ, ਰੱਬ ਨਹੀਂ ਖ਼ੁਸ਼ ਹੋਣਾ।

ਕਬੀਰ ਸਾਹਿਬ ਨੇ ਇਸੇ ਗੱਲ ਨੂੰ ਰੱਦ ਕੀਤਾ ਹੈ, ਤੇ ਪਹਿਲੇ ਬੰਦ ਵਿੱਚ ਕਿਹਾ ਹੈ ਕਿ ਪ੍ਰਭੂ ਦੀ ਰਜ਼ਾ ਵਿੱਚ ਚੱਲਣਾ ਹੀ ਸਭ ਤੋਂ ਵੱਡੀ ਭਗਤੀ ਹੈ, ਕਿਉਂਕਿ ਪਰਮਾਤਮਾ ਤਾਂ ਹਰੇਕ ਦੇ ਦਿਲ ਦੀ ਜਾਣਦਾ ਹੈ। ਦੂਜੇ ਬੰਦ ਵਿੱਚ ਕਬੀਰ ਸਾਹਿਬ ਜੀ ਫ਼ੁਰਮਾਉਂਦੇ ਹਨ :

**ਜਲ ਕੈ ਮਜਨਿ ਜੇ ਗਤਿ ਹੋਵੈ,**
**ਨਿਤ ਨਿਤ ਮੇਂਡੁਕ ਨਾਵਹਿ॥**
**ਜੈਸੇ ਮੇਂਡੁਕ ਤੈਸੇ ਓਇ ਨਰ,**
**ਫਿਰਿ ਫਿਰਿ ਜੋਨੀ ਆਵਹਿ॥੨॥**
*(੪੮੪)*

**ਮਜਨਿ**-ਇਸ਼ਨਾਨ। **ਗਤਿ**-ਮੁਕਤੀ। **ਨਾਵਹਿ**-ਨਹਾਉਂਦੇ ਹਨ।

ਗੁਰੂ ਦੀ ਸੇਵਾ, ਗੁਰੂ ਦੇ ਸ਼ਬਦ ਦੀ ਵਿਚਾਰ ਹੈ, ਗੁਰੂ ਦੇ ਉਪਦੇਸ਼/ਹੁਕਮ 'ਤੇ ਚੱਲਣਾ ਹੈ। ਇਹ ਹੀ ਅਸਲੀ ਤੀਰਥ ਹੈ। ਗੁਰਬਾਣੀ ਦਾ ਫ਼ੁਰਮਾਣ ਹੈ :

**ਗੁਰ ਕੀ ਸੇਵਾ ਸਬਦੁ ਵੀਚਾਰੁ॥**
**ਹਉਮੈ ਮਾਰੇ ਕਰਣੀ ਸਾਰੁ॥** *(੨੨੩)*

ਭਾਵ ਮੇਰੇ ਵਾਸਤੇ ਪਰਮਾਤਮਾ ਦਾ ਨਾਮ ਮਨ ਅੰਦਰ ਵਸਾਉਣਾ ਹੀ ਤੀਰਥ ਹੈ, ਜਿਸ ਨਾਲ ਮੇਰੀ ਪਰਮਾਤਮਾ ਨਾਲ ਡੂੰਘੀ ਸਾਂਝ ਬਣਦੀ ਹੈ। ਨਾਮ ਤੋਂ ਬਿਨਾਂ ਮਨ ਨੂੰ ਵਿਕਾਰਾਂ ਦੀ ਮੈਲ ਲੱਗ ਜਾਂਦੀ ਹੈ, ਮੇਰੇ ਲਈ ਨਾਮ ਹੀ ਤੀਰਥ ਇਸ਼ਨਾਨ ਹੈ, ਜਿਸ ਨਾਲ ਮਨ ਦੀ ਮੈਲ ਉੱਤਰਨੀ ਹੈ।ਗੁਰੂ ਨਾਨਕ ਸਾਹਿਬ ਦਸਦੇ ਹਨ :

**ਤੀਰਥਿ ਨਾਵਣ ਜਾਉ ਤੀਰਥੁ ਨਾਮੁ ਹੈ॥**
**ਤੀਰਥੁ ਸਬਦੁ ਬੀਚਾਰੁ,**
**ਅੰਤਰਿ ਗਿਆਨੁ ਹੈ॥** *(੬੮੭)*

ਸਾਨੂੰ ਤਾਂ ਅੱਜ ਤੱਕ ਤੀਰਥ ਹੀ ਸਮਝ ਨਹੀਂ ਆਇਆ, ਪਾਣੀ ਦੇ ਇਸ਼ਨਾਨ ਨੂੰ ਹੀ ਤੀਰਥ ਮੰਨ ਕੇ ਬਹਿ ਗਏ ਕਿ ਇੱਥੇ ਨਹਾ ਆਈਏ ਤਾਂ ਸਾਡੇ ਸਾਰੇ ਪਹਿਲੇ ਕੀਤੇ ਕਰਮਾਂ ਦੀ ਮੈਲ ਉੱਤਰ ਜਾਏਗੀ। ਪਰ ਤੀਰਥ ਤਾਂ ਹੈ :

**ਤੀਰਥੁ ਪੂਰਾ ਸਤਿਗੁਰੂ, ਜੋ ਅਨਦਿਨੁ,**
**ਹਰਿ ਹਰਿ ਨਾਮੁ ਧਿਆਏ॥** *(੧੪੦)*

ਪਹਿਲਾਂ ਤਾਂ ਮਨੁੱਖ ਆਪਣੇ ਅੰਦਰ ਦੀਆਂ ਮਾੜੀਆਂ ਵਾਸ਼ਨਾਵਾਂ ਕਰਕੇ, ਮਾੜੇ ਕਰਮ ਕਰਦਾ ਹੈ ਤੇ ਫਿਰ ਤੀਰਥਾਂ 'ਤੇ ਜਾ ਕੇ ਇਸ਼ਨਾਨ ਕਰਕੇ ਸਮਝਦਾ ਹੈ, ਕਿ ਮੈਲ ਉਤਰ ਗਈ, ਫਿਰ ਚੌੜਾ ਹੋ ਕੇ ਦੁਬਾਰਾ ਉਹ ਹੀ ਕਰਮ ਕਮਾਉਣ ਤੁਰ ਪੈਂਦਾ ਹੈ। ਜੀਵਨ ਇਸ ਤਰ੍ਹਾਂ ਨਹੀਂ ਸਫਲਾ ਹੋ ਸਕਦਾ। ਇਹ ਤਾਂ :

**ਪਾਪ ਕਰਹਿ ਪੰਚਾਂ ਕੇ ਬਸਿ ਰੇ॥**
**ਤੀਰਥਿ ਨਾਇ ਕਹਹਿ ਸਭਿ ਉਤਰੇ॥**
**ਬਹੁਰਿ ਕਮਾਵਹਿ ਹੋਇ ਨਿਸੰਕ॥**
**ਜਮਪੁਰਿ ਬਾਂਧਿ ਖਰੇ ਕਾਲੰਕ॥** *(੧੩੪੮)*

ਇਹ ਤਾਂ, **'ਇਕੁ ਭਾਉ ਲਥੀ ਨਾਤਿਆ'** ਵਾਲੀ ਬਿਰਤੀ ਹੋ ਗਈ।

ਇਹ ਵਿਚਾਰ ਤਾਂ ਕਬੀਰ ਸਾਹਿਬ ਜੀ ਨੇ ਸ਼ਬਦ ਦੇ ਪਹਿਲੇ ਪਦੇ ਵਿੱਚ ਹੀ ਇਸ ਤਰ੍ਹਾਂ ਦ੍ਰਿੜ੍ਹ ਕਰਵਾਏ ਹਨ :

**ਅੰਤਰਿ ਮੈਲੁ ਜੇ ਤੀਰਥ ਨਾਵੈ,**
**ਤਿਸੁ ਬੈਕੁੰਠ ਨ ਜਾਨਾਂ॥**
**ਲੋਕ ਪਤੀਣੇ ਕਛੂ ਨ ਹੋਵੈ,**
**ਨਾਹੀ ਰਾਮੁ ਅਯਾਨਾ॥** *(੪੮੪)*

**ਅੰਤਰਿ**-ਮਨ ਵਿੱਚ। **ਮੈਲ**-ਵਿਕਾਰਾਂ ਦੀ ਮੈਲ। **ਪਤੀਣੇ**-ਪਤੀਜਣ ਨਾਲ, ਲੋਕਾਂ ਦੇ ਜਾਨਣ ਨਾਲ।

ਜੇ ਮਨੁੱਖੀ ਮਨ ਵਿੱਚ ਵਿਕਾਰਾਂ ਦੀ ਮੈਲ ਹੈ, ਭਾਵ ਮਨ ਵਿਕਾਰਾਂ ਨਾਲ ਭਰਿਆ ਪਿਆ ਹੈ ਤੇ ਤੀਰਥਾਂ 'ਤੇ ਇਸ਼ਨਾਨ ਕਰਦਾ ਫਿਰਦਾ ਹੈ, ਤੇ ਸੋਚੇ ਇਸ ਨਾਲ ਮੈਨੂੰ ਸਵਰਗ ਦੀ ਪ੍ਰਾਪਤੀ ਹੋ ਜਾਏਗੀ, ਇਹ ਨਹੀਂ ਹੋ ਸਕਦਾ। ਲੋਕਾਂ ਨੂੰ ਖ਼ੁਸ਼ ਕਰਨ ਨਾਲ ਕੋਈ ਲਾਭ ਨਹੀਂ ਹੋਣਾ, ਚਾਹੇ ਉਹ ਤੀਰਥਾਂ 'ਤੇ ਜਾਣ ਦੀ ਗੱਲ ਸੀ, ਚਾਹੇ ਪੂਜਾ ਦੀ; ਪਿੱਛੇ ਭਾਵਨਾ ਕੰਮ ਕਰ ਰਹੀ ਸੀ, ਇਹ ਕਰਨ ਨਾਲ, ਇਹ ਪ੍ਰਾਪਤੀ ਹੋਵੇਗੀ। ਇਹ ਕਰਨ ਨਾਲ ਇਹ ਪ੍ਰਾਪਤੀ ਹੋਵੇਗੀ। ਸਵਰਗਾਂ ਦੇ ਲਾਲਚ ਦਿੱਤੇ, ਤੇ ਸਵਰਗ ਕਿਸ ਤਰ੍ਹਾਂ ਦੇ ਬਣਾਏ ਜਿੱਥੇ ਸਾਰੇ ਉਹ ਕੰਮ ਹੋ ਰਹੇ ਨੇ, ਜੋ ਕਰਨੇ ਗ਼ਲਤ ਨੇ, ਸ਼ਰਾਬ ਪੀਣੀ ਗ਼ਲਤ ਹੈ, ਵੇਸਵਾ ਦਾ ਭੋਗ ਕਰਨਾ ਗ਼ਲਤ ਹੈ। ਇਹਨਾਂ ਦੇ ਮਿਥੇ ਸਵਰਗ ਵਿਚ ਕੀ ਚੱਲ ਰਿਹਾ ਹੈ, ਉੱਥੇ ਸ਼ਰਾਬ ਦੀਆਂ ਨਦੀਆਂ ਹਨ ਤੇ ਉਹ ਮਦਿਰਾ ਰੂਪ ਵਿੱਚ, ਜਿਹੜੀਆਂ ਅਪਸਰਾਵਾਂ ਨੇ ਉਹ ਸੇਵਾ ਵਿੱਚ। ਇਹ ਵੀ ਲਾਲਚ ਦਿੱਤਾ। ਜਿਹੜਾ ਕੰਮ ਮਾੜਾ ਮੰਨਿਆ ਗਿਆ ਹੈ, ਉਹ ਉੱਥੇ ਮਿਲ ਰਿਹਾ ਹੈ ਤੇ ਫਿਰ ਉਹ ਸਵਰਗ ਕਿਸ ਤਰ੍ਹਾਂ ਦਾ ਹੋਇਆ? ਉਹ ਤਾਂ ਅੰਦਰ ਛੁਪੀ ਗ਼ਲਤ ਭਾਵਨਾ ਨੂੰ ਸਿਰਫ਼ ਹਵਾ ਦਿੱਤੀ ਜਾ ਰਹੀ ਹੈ, ਪੂਜਾ ਦਾ ਵਿਧਾਨ ਨਹੀਂ ਹੈ। ਕਬੀਰ ਸਾਹਿਬ ਜੀ ਫ਼ੁਰਮਾਉਂਦੇ ਨੇ; ਜੇ ਅੰਦਰ ਮੈਲ ਹੈ, ਤੇ ਤੂੰ ਤੀਰਥਾਂ 'ਤੇ ਜਾ ਕੇ ਇਸ਼ਨਾਨ ਕਰ ਕੇ, ਕਿਹੜੀ ਪੂਜਾ ਕਰਦਾ ਪਿਆ ਹੈਂ? ਅੰਦਰ ਦੀ ਮੈਲ, ਤੀਰਥਾਂ 'ਤੇ ਇਸ਼ਨਾਨ ਕਰਕੇ, ਪੂਜਾ ਕਰਕੇ, ਨਹੀਂ ਉਤਰਨੀ। ਜਪੁ ਬਾਣੀ ਵਿੱਚ ਵੀ ਗੁਰੂ ਸਾਹਿਬ ਜੀ ਨੇ ਇਹ ਗੱਲ ਸਮਝਾਈ ਹੈ।

ਡੱਡੂ ਤੇ ਹੋਰ ਛੋਟੀਆਂ ਵੱਡੀਆਂ ਮੱਛੀਆਂ

ਰਹਿੰਦੀਆਂ ਹੀ ਪਾਣੀ ਵਿੱਚ ਹਨ। ਜੇ ਨ੍ਹਾਣ ਦਾ ਹੀ ਮਸਲਾ ਹੁੰਦਾ ਤਾਂ ਫਿਰ ਪਾਣੀ ਵਿੱਚ ਰਹਿੰਦੇ ਜੀਵ ਸਾਰੇ ਹੀ ਤਰ ਜਾਣੇ ਸੀ। ਭਾਈ ਗੁਰਦਾਸ ਜੀ ਕਹਿੰਦੇ ਹਨ :

**ਮਿਲੈ ਜੇ ਤੀਰਥਿ ਨਾਤਿਆਂ,**
**ਡਡਾਂ ਜਲ ਵਾਸੀ॥**

ਜਪੁ ਬਾਣੀ ਦਾ ਪਹਿਲਾ ਕਰਮ ਜਿਸਦਾ ਗੁਰੂ ਨਾਨਕ ਸਾਹਿਬ ਨੇ ਜ਼ਿਕਰ ਕੀਤਾ ਹੈ, ਉਹ ਇਹ ਹੀ ਹੈ ਕਿ ਬਾਹਰਲੀ ਸੁੱਚਮਤਾ ਨਾਲ ਅੰਦਰ ਦੀ ਸੁੱਚ ਨਹੀਂ ਹੁੰਦੀ, ਕਿਉਂਕਿ ਉਸ ਸਮੇਂ ਬਾਹਰਲਾ ਨਹਾਉਣਾ ਹੀ ਸੁੱਚਮਤਾ ਮੰਨਿਆ ਜਾਂਦਾ ਸੀ।ਗੁਰੂ ਸਾਹਿਬ ਨੇ ਸਮਝਾਇਆ ਕਿ ਸੁੱਚਮਤਾ ਇਸ ਤਰ੍ਹਾਂ ਨਹੀਂ ਹੋ ਸਕਦੀ, ਮਨ ਕਰਕੇ ਤਾਂ ਤੂੰ ਜੂਠਾ ਹੈਂ, ਤੇ ਗੱਲਾਂ ਸੁੱਚਮਤਾ ਦੀਆਂ ਕਰਦਾ ਹੈਂ, ਤਥਾ-

**ਸੋਚੈ ਸੋਚਿ ਨ ਹੋਵਈ,**
**ਜੇ ਸੋਚੀ ਲਖ ਵਾਰ॥**
**ਚੁਪੈ ਚੁਪਿ ਨ ਹੋਵਈ,**
**ਜੇ ਲਾਇ ਰਹਾ ਲਿਵ ਤਾਰ॥** *(ਜਪੁ)*

ਇਹ ਤਾਂ
**ਮਨਿ ਜੂਠੈ ਚੁਲੀ ਭਰੇਨਿ॥**
ਵਾਲੀ ਗੱਲ ਹੈ। ਪਾਣੀ ਵਿੱਚ ਚੁੱਭੀ ਲਾਉਣ ਨਾਲ ਜੇ ਮੁਕਤੀ ਮਿਲਦੀ ਹੋਵੇ ਤਾਂ ਡੱਡੂ ਸਦਾ ਹੀ ਪਾਣੀ ਵਿੱਚ ਰਹਿੰਦੇ ਹਨ, ਨ੍ਹਾਉਂਦੇ ਹਨ।ਜਿਵੇਂ ਮੇਂਢੁਕ ਹੈ, ਤਿਵੇਂ ਉਹ ਨਰ, ਉਹ ਬਾਰ ਬਾਰ ਛੱਪੜ ਵਿੱਚ ਨਹਾਉਂਦਾ ਵੀ ਹੈ ਤੇ ਫਿਰ ਬਾਹਰ ਵੀ ਘੁੰਮ ਲੈਂਦਾ ਹੈ, ਜਿਵੇਂ ਧਰਮੀ ਹੋਣ ਦੇ ਦਿਖਾਵੇ ਵੀ ਕਰਦਾ ਹੈ, ਤੇ ਤੀਰਥਾਂ 'ਤੇ ਜਾਣਾ ਆਦਿ ਵੀ ਕਰੀ ਜਾਂਦਾ ਹੈਂ, ਫਿਰ ਦੱਸੋ ਜੀਵਨ ਵਿੱਚ ਕੋਈ ਲਾਭ ਹੋ ਰਿਹਾ ਹੈ? ਮਨ ਤਾਂ ਮੈਲੇ ਦਾ ਮੈਲਾ ਹੀ ਹੈ, ਮਨ ਦੀ ਮਲੀਨਤਾ ਤਾਂ ਘਟੀ ਨਹੀਂ। ਤੀਸਰੇ ਬੰਦ ਵਿੱਚ ਕਬੀਰ ਸਾਹਿਬ ਜੀ ਧਰਮ ਦੇ ਨਾਮ 'ਤੇ ਕੀਤੇ ਜਾ ਰਹੇ ਇਕ ਹੋਰ ਵਿਸ਼ਵਾਸ ਦਾ ਖੰਡਨ ਕਰਦੇ ਹਨ;

**ਮਨਹੁ ਕਠੋਰੁ ਮਰੈ ਬਾਨਾਰਸਿ,**
**ਨਰਕੁ ਨਾ ਬਾਂਚਿਆ ਜਾਈ॥**
**ਹਰਿ ਕਾ ਸੰਤੁ ਮਰੈ ਹਾੜੰਬੈ,**
**ਤ ਸਗਲੀ ਸੈਨ ਤਰਾਈ॥੩॥** *(੪੮੪)*

**ਕਠੋਰ**–ਕਰੜਾ। **ਨ ਬਾਂਚਿਆ ਜਾਈ**–ਬਚਿਆ ਨਹੀਂ ਜਾ ਸਕਦਾ।

**ਹਾੜੰਬੈ**–ਮਗਹਰ ਦੀ ਧਰਤੀ। **ਸੈਨ**–ਲੁਕਾਈ।

ਮਨੁੱਖ ਭਾਵੇਂ ਕਾਸ਼ੀ ਵਿੱਚ, ਸਰੀਰ ਤਿਆਗੇ ਪਰ ਮਨੋਂ ਕਠੋਰ ਹੋਵੇ, ਤਾਂ ਉਸਦਾ ਛੁਟਕਾਰਾ ਨਹੀਂ ਹੋ ਸਕਦਾ। ਦੂਜੇ ਪਾਸੇ ਪਰਮਾਤਮਾ ਦਾ ਭਗਤ ਮਗਹਰ ਦੀ ਸਰਾਪੀ ਧਰਤੀ 'ਤੇ ਮਰੇ ਤਾਂ ਉਹ ਆਪ ਤਾਂ ਤਰਦਾ ਹੀ ਹੈ, ਆਪਣੇ ਨਾਲ ਹੋਰਨਾਂ ਨੂੰ ਵੀ ਤਾਰ ਲੈਂਦਾ ਹੈ।

ਇੱਕ ਹੋਰ ਮਾਨਤਾ ਜੋ ਕਬੀਰ ਸਾਹਿਬ ਜੀ ਦੇ ਸਮੇਂ 'ਤੇ ਪ੍ਰਚਲਤ ਸੀ, ਉਹ ਇਹ ਕਿ, ਤੀਰਥਾਂ 'ਤੇ, ਧਾਰਮਕ ਸਥਾਨ 'ਤੇ ਜਾ ਕੇ ਸਰੀਰ ਦਾ ਤਿਆਗ ਕਰਨਾ। ਇਸ ਸ਼ਬਦ ਵਿੱਚ ਕਬੀਰ ਸਾਹਿਬ ਜੀ ਨੇ ਸਮਝਾਇਆ ਹੈ ਕਿ ਕਿਸ ਥਾਂ 'ਤੇ ਮਰਨਾ ਹੈ, ਇਸ ਗੱਲ ਦੀ ਕੋਈ ਮਹੱਤਤਾ ਨਹੀਂ ਹੈ। ਗੱਲ ਤਾਂ ਇਹ ਹੈ ਕਿ, ਤੁਸੀਂ ਕਿਹੋ ਜਿਹੀ ਜ਼ਿੰਦਗੀ ਜੀ ਰਹੇ ਹੋ। ਇਸ ਤਰ੍ਹਾਂ ਮੰਨਿਆ ਜਾਂਦਾ ਸੀ ਕਿ ਜੋ ਬਨਾਰਸ ਮਰੇਗਾ ਉਸ ਲਈ ਸਵਰਗ, ਤੇ ਜੋ ਮਗਹਰ ਮਰੇਗਾ ਉਸ ਲਈ ਨਰਕ। ਕਬੀਰ ਸਾਹਿਬ ਦੱਸਦੇ ਹਨ ਕਿ ਬਨਾਰਸ ਵਿਚ ਮਰ ਕੇ ਨਰਕ ਤੋਂ ਕਿਵੇਂ ਬਚਿਆ ਜਾ ਸਕਦਾ ਹੈ ਕਿਉਂਕਿ ਨਰਕ ਤਾਂ ਤੇਰੇ ਕਰਮਾਂ ਕਰਕੇ ਹੈ, ਮਰਨ ਤੋਂ ਬਾਅਦ ਨਹੀਂ ਹੈ।

ਪਰਮਾਤਮਾ ਦੇ ਭਗਤ ਦਾ ਜੀਵਨ ਜਿੱਥੇ ਮਰਜ਼ੀ ਖ਼ਤਮ ਹੋਵੇ ਉਹ ਹਰ ਵੇਲੇ ਹੀ ਮੁਕਤ ਅਵਸਥਾ ਵਿੱਚ ਜਿਉਂਦੇ ਨੇ। ਕਬੀਰ ਸਾਹਿਬ ਨੇ ਕਿਹਾ ਹੈ ਕਿ ਵੱਖਰੇ-ਵੱਖਰੇ ਤਰੀਕਿਆਂ ਨਾਲ ਰੱਬ ਨੂੰ ਪੂਜਿਆ ਨਹੀਂ ਜਾ ਸਕਦਾ ਉਸਦੀ ਰਜ਼ਾ ਵਿੱਚ ਚੱਲਣਾ ਹੀ ਸਭ ਤੋਂ ਵੱਡੀ ਭਗਤੀ ਹੈ। ਆਪਣੇ ਮਨ ਦੇ ਪਿੱਛੇ ਤੁਰਨ ਵਾਲੇ ਬੰਦੇ ਦਾ ਮਨ ਸਦਾ ਮਲੀਨ ਰਹਿੰਦਾ ਹੈ, ਜਿਸ ਕਰਕੇ ਉਹ ਆਤਮਕ ਮੌਤ ਮਰੇ ਰਹਿੰਦੇ ਹਨ ਤੇ ਫਿਰ ਉਹ ਦੁਨੀਆਂ ਤੋਂ ਇੱਜ਼ਤ ਗਵਾ ਕੇ ਜਾਂਦੇ ਹਨ। ਜਿਵੇਂ ਦੀਵਾ ਬਾਲਣ ਨਾਲ ਅੰਧੇਰਾ ਦੂਰ ਹੋ ਜਾਂਦਾ ਹੈ, ਤਿਵੇਂ ਹਿਰਦੇ ਵਿੱਚ ਗੁਰੂ ਦੇ ਗਿਆਨ ਦਾ ਦੀਵਾ ਬਾਲਣ ਨਾਲ ਨਾ-ਸਮਝੀ ਦਾ ਹਨੇਰਾ ਦੂਰ ਹੋ ਜਾਂਦਾ ਹੈ। ਚੌਥੇ ਬੰਦ ਵਿੱਚ ਕਬੀਰ ਸਾਹਿਬ ਜੀ ਫ਼ੁਰਮਾਉਂਦੇ ਹਨ :

**ਦਿਨਸੁ ਨ ਰੈਨਿ ਬੇਦੁ ਨਹੀ ਸਾਸਤ੍ਰੁ,**
**ਤਹਾ ਬਸੈ ਨਿਰੰਕਾਰਾ॥**
**ਕਹਿ ਕਬੀਰ ਨਰ ਤਿਸਹਿ ਧਿਆਵਹੁ**
**ਬਾਵਰਿਆ ਸੰਸਾਰਾ॥੪॥** *(੪੮੪)*

ਕਬੀਰ ਸਾਹਿਬ ਜੀ ਫ਼ੁਰਮਾਉਂਦੇ ਹਨ, ਉਸ ਪਰਮਾਤਮਾ ਨੂੰ ਸਿਮਰੋ ਜਿਹੜਾ, ਜਿੱਥੇ ਉਹ ਵੱਸਦਾ ਹੈ, ਉੱਥੇ ਦਿਨ ਤੇ ਰਾਤ ਨਹੀਂ ਹਨ, ਜਿੱਥੇ ਨਾ ਵੇਦ ਹਨ, ਨਾ ਸ਼ਾਸਤਰ ਹਨ, ਭਾਵ ਉਹ ਪ੍ਰਭੂ ਉਸ ਆਤਮਕ ਅਵਸਥਾ ਵਿੱਚ ਅੱਪੜਿਆਂ ਮਿਲਦਾ ਹੈ, ਜੋ ਅਵਸਥਾ ਕਿਸੇ ਖ਼ਾਸ ਸਮੇਂ ਦੀ, ਕਿਸੇ ਖ਼ਾਸ ਧਾਰਮਕ ਪੁਸਤਕ ਦੀ ਮੁਹਤਾਜ ਨਹੀਂ ਹੈ। ਉਹ ਵੇਲਾ, ਉਹ ਘੜੀ, ਭਾਗਾਂ ਵਾਲੇ ਹਨ, ਉਹ ਮਹੂਰਤ ਮੁਬਾਰਕ ਹੈ, ਉਹ ਪਲ ਸੋਹਣਾ ਹੈ, ਉਹ ਦਿਨ ਵੀ ਸੋਹਣਾ ਹੈ ਜਦੋਂ ਸਤਿਗੁਰੂ ਦਾ ਦਰਸ਼ਨ ਹੁੰਦਾ ਹੈ।

**ਧੰਨੁ ਸੁ ਵੇਲਾ ਘੜੀ ਧੰਨੁ,**
**ਧਨੁ ਮੂਰਤੁ ਪਲੁ ਸਾਰੁ॥**
**ਧੰਨੁ ਸੁ ਦਿਨਸੁ ਸੰਜੋਗੜਾ,**
**ਜਿਤੁ ਡਿਠਾ ਗੁਰ ਦਰਸਾਰੁ॥** *(੯੫੮)*

ਇੱਕ ਪ੍ਰਭੂ ਨਾਲ ਜੁੜ, ਇੱਕ ਦੇ ਲੜ ਲੱਗ, ਥਾਂ ਥਾਂ 'ਤੇ ਦਰ ਦਰ ਦੀ ਭਟਕਣਾ ਵਿੱਚ ਨਹੀਂ ਪੈਣਾ ਬਲਕਿ ਇੱਕ ਦਾ ਹੋਵੇਂਗਾ ਤਾਂ ਜੀਵਨ ਵਿੱਚ ਇੱਕ ਆਏਗਾ ਤੇ ਇੱਕ ਦਾ ਹੋਣ ਲਈ ਆਪਣੇ ਅੰਦਰ ਇੱਕ ਵਾਲੇ ਗੁਣ ਪੈਦਾ ਕਰਨੇ ਪੈਣਗੇ। ਅਸੀਂ ਕਿਉਂ ਇੱਕ ਨਹੀਂ ਹੋ ਪਾ ਰਹੇ, ਅਸੀਂ ਕਿਉਂ ਵੱਖ ਵੱਖ ਥਾਵਾਂ 'ਤੇ ਭਟਕਦੇ ਪਏ ਹਾਂ ਤੇ ਅੰਦਰੋਂ ਬਾਹਰੋਂ ਇੱਕ ਨਹੀਂ ਹਾਂ। ਕਿਸੇ ਨਾਲ ਕਿਸੇ ਤਰੀਕੇ ਦਾ ਵਰਤਾਵਾ ਤੇ ਕਿਸੇ ਨਾਲ ਕਿਸੇ ਤਰੀਕੇ ਦਾ; ਆਪਣੀਆਂ ਗਰਜ਼ਾਂ ਜ਼ਰੂਰਤਾਂ ਮੁਤਾਬਕ ਅਸੀਂ ਵਿਚਰਦੇ ਹਾਂ. ਇੱਕ ਵਰਗਾ ਹੋਣਾ ਨਹੀਂ ਆਇਆ, ਸੱਚ ਦੇ ਧਾਰਨੀ ਨਹੀਂ ਹੋ ਸਕੇ।

ਸੋ ਸਪੱਸ਼ਟ ਹੈ ਕਿ ਅਸਲੇ ਦੀ ਸਮਝ ਤਾਂ ਹੀ ਆਉਂਦੀ ਹੈ ਜਦੋਂ ਪਰਮਾਤਮਾ ਦਾ ਨਿਵਾਸ ਹਿਰਦੇ ਵਿੱਚ ਹੋਵੇ। ਉਸ ਧੁਰ ਅੰਦਰਲੀ ਅਸਲੀਅਤ ਨਾਲ ਤਦੋਂ ਹੀ ਜਾਣ ਪਛਾਣ ਹੁੰਦੀ ਹੈ, ਜਦੋਂ ਮਨੁੱਖ ਉਸ ਨਾਮ ਰੂਪੀ ਤੀਰਥ ਨੂੰ ਮਨ ਵਿੱਚ ਟਿਕਾ ਲਵੇ। ਸੱਚ ਨੂੰ ਕਿਵੇਂ ਜਾਣਿਆ ਜਾ ਸਕਦਾ ਹੈ, ਇਹ ਗੁਣ ਹੋਣੇ ਚਾਹੀਦੇ ਹਨ। ਮਾਲਕ ਦੇ ਜਿਹੜੇ ਸੰਤ ਨੇ ਉਨ੍ਹਾਂ ਦਾ ਜੀਵਨ ਜਿੱਥੇ ਮਰਜ਼ੀ ਖ਼ਤਮ ਹੋਵੇ ਉਹ ਹਰ ਵੇਲੇ ਹੀ ਮੁਕਤ ਅਵਸਥਾ ਵਿੱਚ ਜਿਉਂਦੇ ਨੇ। ਫੋਕਟ ਕਰਮ ਕਾਂਡ ਮਨੁੱਖ ਦਾ ਕੁਝ ਨਹੀਂ ਸਵਾਰ ਸਕਦੇ ਕੇਵਲ ਵਾਹਿਗੁਰੂ ਦਾ ਨਾਮ ਜਪਣ ਨਾਲ ਹੀ ਮਨੁੱਖ ਦੇ ਹਿਰਦੇ ਵਿੱਚ ਸ਼ਾਂਤੀ ਹੋ ਸਕਦੀ ਹੈ।

• • •

# ਸਵਾਲ? ਜਵਾਬ

**ਸਵਾਲ : ਕੀ ਜਪੁ ਜੀ ਸਾਹਿਬ ਵਿੱਚ ਮੂਲ ਮੰਤਰ ਗੁਰ ਪ੍ਰਸਾਦਿ ਤੱਕ ਹੈ ਜਾਂ ਨਾਨਕ ਹੋਸੀ ਭੀ ਸਚੁ॥੧॥ ਤੱਕ?**

*–ਜਰਨੈਲ ਸਿੰਘ ਬਰਾੜ*

**ਜਵਾਬ :** ੧ੴ ਸਤਿ ਨਾਮੁ ਕਰਤਾ ਪੁਰਖੁ ਨਿਰਭਉ ਨਿਰਵੈਰੁ ਅਕਾਲ ਮੂਰਤਿ ਅਜੂਨੀ ਸੈਭੰ ਗੁਰ ਪ੍ਰਸਾਦਿ॥ ਇਹ ਗੁਰਸਿੱਖੀ ਦਾ ਮੂਲ-ਮੰਤਰ ਹੈ। ਮੂਲ ਮੰਤਰ ਤੋਂ ਭਾਵ ਮੁੱਢਲਾ ਉਪਦੇਸ਼ ਹੈ ਜੋ ਗੁਰੂ ਨਾਨਕ ਸਾਹਿਬ ਦਾ ਰਚਿਆ ਹੈ। ਇਸ ਤੋਂ ਅਗਾਂਹ ਲਿਖੀ ਗਈ ਬਾਣੀ ਦਾ ਨਾਮ ਹੈ 'ਜਪੁ'। ਇਹ ਗੱਲ ਚੇਤੇ ਰੱਖਣ ਵਾਲੀ ਹੈ ਕਿ ਇਹ ਮੂਲ-ਮੰਤਰ ਵੱਖਰੀ ਚੀਜ਼ ਹੈ ਤੇ ਬਾਣੀ 'ਜਪੁ' ਵੱਖਰੀ ਹੈ। ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਸ਼ੁਰੂ ਵਿਚ ਇਹ ਮੂਲ-ਮੰਤਰ ਮੰਗਲਾਚਰਨ ਬਾਰੇ ਲਿਖਿਆ ਹੈ, ਜਿਵੇਂ ਹਰੇਕ ਰਾਗ ਦੇ ਸ਼ੁਰੂ ਵਿਚ ਭੀ ਲਿਖਿਆ ਮਿਲਦਾ ਹੈ। ਆਸਾ ਕੀ ਵਾਰ ਦੇ ਸ਼ੁਰੂ ਵਿਚ ਭੀ ਇਹੀ ਮੂਲ-ਮੰਤਰ ਹੈ ਪਰ 'ਵਾਰ' ਨਾਲ ਇਸ ਦਾ ਕੋਈ ਸੰਬੰਧ ਨਹੀਂ ਹੈ ਤਿਵੇਂ ਹੀ ਇੱਥੇ ਹੈ। ਗੁਰੂ ਗ੍ਰੰਥ ਸਾਹਿਬ ਵਿਚ ਇਹ 33 ਵਾਰ ਸੰਪੂਰਨ ਰੂਪ ਵਿਚ ਅਤੇ 567 ਵਾਰ ਸੰਖੇਪ ਰੂਪ ਵਿਚ ਆਇਆ ਹੈ।

**ਸਵਾਲ : ਜਪੁ ਜੀ ਸਾਹਿਬ ਦੀ ਪਹਿਲੀ ਪਉੜੀ ਵਿੱਚ ਨਾਨਕ ਹੋਸੀ ਭੀ ਸਚੁ॥੧॥ ਅਤੇ ਨਾਨਕ ਲਿਖਿਆ ਨਾਲਿ॥੧॥ ਦੋ ਦਫਾ॥੧॥ ਕਿਉਂ ਆਇਆ ਹੈ?**

*–ਜਰਨੈਲ ਸਿੰਘ ਬਰਾੜ*

**ਜਵਾਬ :** ਬਾਣੀ 'ਜਪੁ' ਲਫ਼ਜ਼ 'ਆਦਿ ਸਚੁ' ਤੋਂ ਸ਼ੁਰੂ ਹੁੰਦੀ ਹੈ। 'ਜਪੁ' ਦੇ ਅਰੰਭ ਵਿਚ ਮੰਗਲਾਚਰਨ ਦੇ ਤੌਰ 'ਤੇ ਇਹ ਸਲੋਕ ਗੁਰੂ ਸਾਹਿਬ ਜੀ ਵੱਲੋਂ ਉਚਾਰਿਆ ਗਿਆ ਹੈ :

**"ਆਦਿ ਸਚੁ ਜੁਗਾਦਿ ਸਚੁ॥ ਹੈ ਭੀ ਸਚੁ ਨਾਨਕ ਹੋਸੀ ਭੀ ਸਚੁ॥੧॥"** ਇਸ ਮੰਗਲਾਚਰਨ ਵਿਚ ਗੁਰੂ ਨਾਨਕ ਸਾਹਿਬ ਜੀ ਨੇ ਆਪਣੇ ਇਸ਼ਟ ਦਾ ਸਰੂਪ ਬਿਆਨ ਕੀਤਾ ਹੈ, ਜਿਸ ਦਾ ਜਪ/ਸਿਮਰਨ ਕਰਨ ਦਾ ਉਪਦੇਸ਼ ਇਸ ਸਾਰੀ ਬਾਣੀ 'ਜਪੁ' ਵਿਚ ਕੀਤਾ ਗਿਆ ਹੈ। ਅੰਕ॥੧॥ ਇਸ ਸਲੋਕ ਦੇ ਇੱਥੇ ਹੀ ਭਾਵ "ਹੋਸੀ ਭੀ ਸਚੁ॥" 'ਤੇ ਖ਼ਤਮ ਹੋਣ ਦਾ ਸੂਚਕ ਹੈ ਅਤੇ ਇਸ ਤੋਂ ਅੱਗੇ 'ਜਪੁ' ਬਾਣੀ ਦੀ ਪਹਿਲੀ ਪਉੜੀ ਦਾ ਅਰੰਭ ਹੁੰਦਾ ਹੈ।

'ਜਪੁ' ਬਾਣੀ ਦੀਆਂ ਕੁਲ 38 ਪਉੜੀਆਂ ਹਨ। ਹਰ ਪਉੜੀ ਦੀ ਸਮਾਪਤੀ ਬਾਅਦ ਗੁਰੂ ਸਾਹਿਬ ਨੇ ਹਿੰਦਸੇ ੧,੨,੩..........੩੮ ਲਿਖੇ ਹਨ। ਸੋ ਪਹਿਲੀ ਪਉੜੀ ਜਿਸ ਦਾ ਅਰੰਭ "ਸੋਚੈ ਸੋਚਿ ਨ ਹੋਵਈ ਜੇ ਸੋਚੀ ਲਖ ਵਾਰ॥" ਨਾਲ ਹੁੰਦਾ ਹੈ ਦੀ ਅੰਤਲੀ ਲਾਈਨ "ਹੁਕਮਿ ਰਜਾਈ ਚਲਣਾ ਨਾਨਕ ਲਿਖਿਆ ਨਾਲਿ॥੧॥" ਹੈ, ਜਿਸਦੇ ਨਾਲ ਲਿਖੇ ਅੰਕ॥੧॥ ਤੋਂ ਭਾਵ ਹੈ ਕਿ ਪਹਿਲੀ ਪਉੜੀ ਦੀ ਇੱਥੇ ਹੀ ਸਮਾਪਤੀ ਹੈ।

**ਸਵਾਲ : ਅੰਤਿਮ ਅਰਦਾਸ ਸਮਾਗਮ 'ਤੇ ਕੀਰਤਨੀ ਅਤੇ ਬੁਲਾਰੇ ਸੱਜਣ ਸ਼ਰਧਾਂਜਲੀਆਂ ਦੀ ਝੜੀ ਲਗਾ ਦੇਂਦੇ ਹਨ। ਕਿਆ ਇਹ ਗੁਰਮਤਿ ਅਨੁਸਾਰ ਸਹੀ ਹੈ? ਅੰਤਿਮ ਅਰਦਾਸ ਵਾਲੇ ਦਿਨ ਚੜ੍ਹਾਈ ਕਰਨ ਵਾਲੇ ਵਿਅਕਤੀ ਲਈ ਗੁਰਮਤਿ ਦੇ ਤਲ 'ਤੇ ਕੀ ਹਿਦਾਇਤ ਹੈ? ਵਿਸਥਾਰ ਨਾਲ ਦੱਸੋ?**

*–ਸ. ਜੈਪਾਲ ਸਿੰਘ, ਕਾਨਸਪੁਰਾ, ਬਾਰਾਮੂਲਾ*

**ਜਵਾਬ :** ਮ੍ਰਿਤਕ ਪ੍ਰਾਣੀ ਨੂੰ ਸ਼ਰਧਾਂਜਲੀ ਭੇਟ ਕਰਨ ਦਾ ਰਿਵਾਜ ਕਦੋਂ ਤੇ ਕਿਸ ਤਰ੍ਹਾਂ ਸ਼ੁਰੂ ਹੋਇਆ ਇਸ ਬਾਰੇ ਨਿਸ਼ਚਿਤ ਰੂਪ ਵਿਚ ਤਾਂ ਕੁਝ ਨਹੀਂ ਕਿਹਾ ਜਾ ਸਕਦਾ, ਪਰ ਰੀਸੋ ਰੀਸੀ ਇਹ ਭੈੜਾ ਰਿਵਾਜ ਕੌੜੀ ਵੇਲ ਵਾਂਗ ਦਿਨੋਂ ਦਿਨ ਵਧਦਾ ਜਾ ਰਿਹਾ ਹੈ। ਹਰ ਕੋਈ ਘਰਾਣਾ ਅੱਜ ਇਹ ਚਾਹੁਣ ਲਗ ਪਿਆ ਹੈ ਕਿ ਉਸ ਦੇ ਮ੍ਰਿਤਕ ਸੰਬੰਧੀ ਨੂੰ ਸ਼ਰਧਾਂਜਲੀਆਂ ਜ਼ਰੂਰ ਭੇਟ ਕੀਤੀਆਂ ਜਾਣ। ਅਤੇ ਇਸ ਕਾਰਜ ਲਈ ਕਿਸੇ ਚੰਗੇ ਬੁਲਾਰੇ, ਜਿਸ ਦਾ ਸਮਾਜ ਵਿਚ ਕੋਈ ਉੱਚਾ ਦਰਜਾ ਭੀ ਹੋਵੇ, ਨੂੰ ਘਰ ਵਾਲਿਆਂ ਵੱਲੋਂ ਸਟੇਜ 'ਤੇ ਬੋਲਣ ਦਾ ਉਚੇਚਾ ਸੱਦਾ ਦਿੱਤਾ ਜਾਂਦਾ ਹੈ। ਮਨੋਰਥ ਇਹ ਹੁੰਦਾ ਹੈ ਕਿ ਇਹ ਬੁਲਾਰਾ ਸ਼ਰਧਾਂਜਲੀ ਦੇ ਨਾਂ ਹੇਠ ਘਰ ਵਾਲਿਆਂ ਦੀਆਂ ਤਾਰੀਫ਼ਾਂ ਕਰੇ ਤਾਂ ਜੁ ਲੋਕਾਂ ਵਿਚ ਪ੍ਰਭਾਵ ਵੀ ਪੈ ਸਕੇ।

ਰੁਝਾਨ ਇਸ ਤਰ੍ਹਾਂ ਬਣਦਾ ਹੈ ਕਿ ਮ੍ਰਿਤਕ ਪ੍ਰਾਣੀ ਨਮਿਤ ਰੱਖੇ ਅਖੰਡ ਪਾਠ ਜਾਂ ਸਹਿਜ ਪਾਠ ਦੇ ਭੋਗ ਮਗਰੋਂ ਗੁਰਬਾਣੀ ਦਾ ਕੀਰਤਨ ਕਰਾਇਆ ਜਾਂਦਾ ਹੈ ਤੇ ਫਿਰ ਸ਼ਰਧਾਂਜਲੀਆਂ ਦੀ ਲੜੀ ਸ਼ੁਰੂ ਹੋ ਜਾਂਦੀ ਹੈ। ਗੁਰੂ ਸਾਹਿਬ ਦੇ ਹਜ਼ੂਰ ਸੰਗਤ ਵਿਚ ਬੁਲਾਰੇ ਮ੍ਰਿਤਕ ਪ੍ਰਾਣੀ ਦੀਆਂ ਸਿਫ਼ਤਾਂ ਦੇ ਪੁਲ ਬੰਨ੍ਹਣ ਲੱਗਿਆਂ, ਪਰਿਵਾਰ ਬਾਰੇ ਵੀ ਕੁਝ ਐਸੀਆਂ ਤਾਰੀਫ਼ਾਂ ਬੋਲ ਜਾਂਦੇ ਹਨ ਜੋ ਉਨ੍ਹਾਂ ਵਿਚ ਹੁੰਦੀਆਂ ਹੀ ਨਹੀਂ। ਸੋ ਸੰਗਤ ਵਿਚ ਬੈਠੇ ਲੋਕਾਂ ਨੂੰ ਇਹ ਬਹੁਤ ਵੱਡਾ ਝੂਠ ਸੁਣ ਕੇ ਦੁੱਖ ਹੁੰਦਾ ਹੈ।

ਇਸ ਤਰ੍ਹਾਂ ਪ੍ਰਾਣੀ ਦੀ ਅੰਤਿਮ ਅਰਦਾਸ ਦਾ ਇਹ ਸਮਾਗਮ ਜਾਪਣ ਲਗ ਪੈਂਦਾ ਹੈ ਕਿ ਘਰ ਵਾਲਿਆਂ ਨੇ ਇਹ ਸਮਾਗਮ ਆਪਣੀਆਂ ਸਿਫ਼ਤਾਂ ਕਰਾਉਣ ਲਈ ਹੀ ਰਚਿਆ ਹੈ। ਐਸੇ ਅਵਸਰਾਂ 'ਤੇ ਸਾਡੇ ਕੀਰਤਨੀ ਸਿੰਘ ਵੀ ਪਿੱਛੇ ਨਹੀਂ ਰਹਿੰਦੇ। ਆਮ ਸਿੱਖਾਂ ਦੇ ਘਰਾਂ ਵਿਚ ਕਿਸੇ ਪ੍ਰਾਣੀ ਦੀ ਮੌਤ ਸਮੇਂ ਭਾਈ ਗੁਰਦਾਸ ਜੀ ਦੁਆਰਾ ਰਚਿਤ ਇਹ ਪਉੜੀ ਜ਼ਰੂਰ ਪੜ੍ਹੀ ਜਾਂਦੀ ਹੈ।

**ਗੁਰਮੁਖਿ ਜਨਮੁ ਸਵਾਰਿ ਦਰਗਹ ਚਲਿਆ॥ ਸਚੀ ਦਰਗਹ ਜਾਇ ਸਚਾ ਪਿੜ ਮਲਿਆ॥** *(ਭਾਈ ਗੁਰਦਾਸ ਜੀ, ਵਾਰ ੧੯ ਪਉੜੀ ੧੪)*

ਇਨ੍ਹਾਂ ਪੰਗਤੀਆਂ ਤੋਂ ਇਹ ਪ੍ਰਭਾਵ ਲਿਆ ਜਾਂਦਾ ਹੈ ਕਿ ਜੋ ਰੂਹ ਸਾਥੋਂ ਵਿੱਛੜ ਗਈ ਹੈ ਉਹ ਗੁਰਮੁਖ ਸੀ।ਉਹ ਪ੍ਰਾਣੀ ਆਪਣਾ ਜਨਮ ਸਫਲਾ ਕਰਕੇ ਇਸ ਸੰਸਾਰ ਤੋਂ ਗਿਆ ਹੈ ਅਤੇ ਅੱਗੇ ਪ੍ਰਮਾਤਮਾ ਦੀ ਦਰਗਾਹ ਵਿੱਚ ਉਸ ਨੇ ਸੱਚਾ ਪਿੜ ਮੱਲ ਲਿਆ ਹੈ।

ਇੱਥੇ ਸੋਚਣ ਦੀ ਗੱਲ ਹੈ ਕਿ ਸਾਨੂੰ ਕਿਵੇਂ ਪਤਾ ਲਗ ਗਿਆ ਕਿ ਵਿੱਛੜੀ ਰੂਹ ਨੇ ਅੱਗੇ ਪ੍ਰਮਾਤਮਾ ਦੇ ਦਰ 'ਤੇ ਸੱਚਾ ਪਿੜ ਮੱਲ ਲਿਆ ਹੈ?

ਗੁਰਬਾਣੀ ਤਾਂ ਕਹਿੰਦੀ ਹੈ–

**ਜੇਹੀ ਸੁਰਤਿ ਤੇਹਾ ਤਿਨ ਰਾਹੁ॥** *(੨੫)*

ਅਤੇ

**ਜੈਸਾ ਸੇਵੈ ਤੈਸੋ ਹੋਇ॥** *(੨੨੩)*

ਗੁਰਬਾਣੀ ਅਨੁਸਾਰ ਮਨੁੱਖ ਦੇ ਕੀਤੇ ਕੰਮਾਂ ਦਾ ਅਸਰ ਜਿਉਂਦੇ ਜੀ ਉਸਦੀ ਰੂਹ 'ਤੇ ਜ਼ਰੂਰ ਪੈਂਦਾ ਹੈ ਅਤੇ ਸਾਰੀ ਜ਼ਿੰਦਗੀ ਫਲ ਵੀ ਉਸ ਨੂੰ ਉਸ ਤਰ੍ਹਾਂ ਦਾ ਮਿਲਦਾ ਹੈ। ਅਕਾਲ ਪੁਰਖ ਸਭ ਦੇ ਦਿਲਾਂ ਦੀ ਜਾਣਨ ਵਾਲਾ ਹੈ ਅਤੇ ਗੁਰ ਬਚਨਾਂ ਅਨੁਸਾਰ–

**ਮੰਦਾ ਚੰਗਾ ਆਪਣਾ,**
**ਆਪੇ ਹੀ ਕੀਤਾ ਪਾਵਣਾ॥** *(੪੭੦)*

ਉਹ ਆਪ ਹੀ ਇਸ ਅਧਾਰ 'ਤੇ ਨਿਰਣਾ ਕਰਦਾ ਹੈ ਕਿ ਅਸੀਂ ਸੰਸਾਰ ਵਿਚ ਰਹਿ ਕੇ ਕੀ ਕੀ ਕਾਰਨਾਮੇ ਕੀਤੇ ਹਨ। ਸੋ ਸਪਸ਼ਟ ਹੈ ਕਿ ਝੂਠੀਆਂ ਸ਼ਰਧਾਂਜਲੀਆਂ ਦਾ ਸਹਾਰਾ ਛੱਡ ਕੇ ਕੇਵਲ ਗੁਰਬਾਣੀ ਦਾ ਪਾਠ ਅਤੇ ਕੀਰਤਨ ਹੀ ਮ੍ਰਿਤਕ ਲਈ ਅਤੇ ਉਸਦੇ ਪਰਿਵਾਰ ਲਈ ਸ਼ਾਂਤੀ ਅਤੇ ਭਾਣਾ ਮੰਨਣ ਦਾ ਉਪਦੇਸ਼ ਦੇਣ ਵਾਲਾ ਹੈ।

ਗੁਰਬਾਣੀ ਦੇ ਪਾਠ ਅਤੇ ਅਰਦਾਸ ਤੋਂ ਵੱਧ ਹੋਰ ਸੱਚੀ ਸ਼ਰਧਾਂਜਲੀ ਨਹੀਂ ਹੋ ਸਕਦੀ। ਅੰਤਿਮ ਅਰਦਾਸ ਸਮਾਗਮ ਵਿਚ ਕੇਵਲ ਗੁਰਬਾਣੀ ਦਾ ਪਾਠ, ਵਿਚਾਰ ਅਤੇ ਕੀਰਤਨ ਹੀ ਹੋਣਾ ਚਾਹੀਦਾ ਹੈ।

ਗੁਰੂ ਮਹਾਰਾਜ ਦੇ ਹਜ਼ੂਰ ਕੀਰਤਨ-ਕਥਾ, ਗੁਰਮਤਿ ਵਿਚਾਰਾਂ ਅਤੇ ਅਰਦਾਸ ਤੋਂ ਇਲਾਵਾ ਮ੍ਰਿਤਕ ਪ੍ਰਾਣੀ ਨੂੰ ਵਿਖਾਵੇ ਦੀਆਂ ਸ਼ਰਧਾਂਜਲੀਆਂ ਭੇਟ ਕਰਨਾ, ਕਿਸੇ ਪੱਖੋਂ ਵੀ ਗੁਰਮਤਿ ਅਨੁਸਾਰ ਠੀਕ ਨਹੀਂ, ਨਿਰੀ ਮਨਮਤਿ ਹੈ। ਇਹ ਕੋਝਾ ਰਿਵਾਜ ਬਿਲਕੁਲ ਬੰਦ ਕਰਨਾ ਤੇ ਕਰਾਉਣਾ ਚਾਹੀਦਾ ਹੈ।

**ਸਵਾਲ : ਕੀ ਲੈਪਟਾਪ ਤੋਂ ਸਹਿਜ ਪਾਠ ਕੀਤਾ ਜਾ ਸਕਦਾ ਹੈ? ਗੁਰਬਾਣੀ ਦੇ ਸਤਿਕਾਰ ਨੂੰ ਮੁੱਖ ਰੱਖ ਕੇ ਆਪ ਜੀ ਦਾ ਸੁਝਾਅ ਕੀ ਹੈ?**

*–ਸ. ਭੁਪਿੰਦਰ ਸਿੰਘ ਭਾਟੀਆ*

**ਜਵਾਬ :** ਇਹ ਸਵਾਲ ਸਿੱਖ ਰਹਿਤ ਮਰਯਾਦਾ ਨਾਲ ਸੰਬੰਧਿਤ ਹੈ। ਗੁਰਬਾਣੀ ਦਾ ਸਾਧਾਰਨ ਪਾਠ (ਸਹਿਜ ਪਾਠ) ਸਿੱਖ ਰਹਿਤ ਮਰਯਾਦਾ ਵਿਚ ਸ਼ਖ਼ਸੀ ਰਹਿਣੀ ਦਾ ਇਕ ਜ਼ਰੂਰੀ ਅੰਗ ਹੈ ਜਿਸ ਬਾਰੇ ਹਦਾਇਤ ਇਸ ਤਰ੍ਹਾਂ ਹੈ :

(ੳ) ਹਰ ਇਕ ਸਿੱਖ ਨੂੰ ਵੱਸ ਲੱਗੇ, ਆਪਣੇ ਘਰ ਵਿਚ ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਪ੍ਰਕਾਸ਼ ਕਰਨ ਦਾ ਵੱਖਰਾ ਤੇ ਨਵੇਕਲਾ ਸਥਾਨ ਨਿਯਤ ਕਰਨਾ ਚਾਹੀਏ।

(ੲ) ਹਰ ਇਕ ਸਿੱਖ ਅੰਮ੍ਰਿਤ ਵੇਲੇ ਪ੍ਰਸ਼ਾਦਾ ਛਕਣ ਤੋਂ ਪਹਿਲਾਂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਹੁਕਮ ਲਵੇ। ਜੇ ਇਸ ਵਿਚ ਉਕਾਈ ਹੋ ਜਾਵੇ, ਤਾਂ ਦਿਨ ਵਿਚ ਕਿਸੇ ਨਾ ਕਿਸੇ ਵੇਲੇ ਜ਼ਰੂਰ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਪਾਠ ਕਰੇ ਜਾਂ ਸੁਣੇ। ਸਫ਼ਰ ਆਦਿ ਔਕੜ ਵੇਲੇ ਦਰਸ਼ਨ ਕਰਨ ਤੋਂ ਅਸਮਰਥ ਹੋਵੇ ਤਾਂ ਸ਼ੰਕਾ ਨਹੀਂ ਕਰਨੀ।

ਇੱਥੇ ਇਹ ਗੱਲ ਸਪੱਸ਼ਟ ਹੈ ਕਿ ਪਾਠ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਤੋਂ ਹੀ ਕਰਨ ਨੂੰ ਪ੍ਰਾਥਮਿਕਤਾ ਹੈ ਪਰ ਜਿੱਥੇ ਪ੍ਰਸਥਿਤੀਆਂ ਕਾਰਨ ਐਸਾ ਸੰਭਵ ਨਹੀਂ ਉੱਥੇ ਸ਼ੰਕਾ ਨਹੀਂ ਕਰਨੀ।

ਇਹ ਛੋਟ "ਵੱਸ ਲੱਗੇ", "ਸਫ਼ਰ ਆਦਿ ਔਕੜ ਵੇਲੇ ....... ਅਸਮਰਥ ਹੋਵੇ ਤਾਂ ਸ਼ੰਕਾ ਨਹੀਂ ਕਰਨੀ" ਆਦਿ ਸ਼ਬਦਾਂ ਤੋਂ ਸਮਝ ਆਉਂਦੀ ਹੈ।

ਬਹੁਤੀ ਗਿਣਤੀ ਵਾਲੇ ਘਰਾਂ ਵਿਚ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਪ੍ਰਕਾਸ਼ ਕਰਨ ਦਾ ਪ੍ਰਬੰਧ ਨਹੀਂ ਹੈ ਅਤੇ ਕਈ ਥਾਵਾਂ 'ਤੇ ਗੁਰਦੁਆਰਾ ਸਾਹਿਬਾਨ ਕਈ ਕਈ ਕਿਲੋਮੀਟਰਾਂ ਦੀ ਦੂਰੀ ਤੋਂ ਵੀ ਵੱਧ ਸਥਿਤ ਹਨ।

ਅੱਜ ਹਰ ਘਰ ਪਰਵਾਰਾਂ ਵਿਚ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਪਾਠ ਕਰਨ ਲਈ ਵੱਖ ਵੱਖ ਭਾਗਾਂ ਵਿਚ ਗੁਰਬਾਣੀ ਦੀਆਂ ਪੋਥੀਆਂ ਉਪਲਬਧ ਹਨ ਜਿਨ੍ਹਾਂ ਤੋਂ ਐਸੇ ਹਾਲਾਤਾ ਵਿਚ ਸਹਿਜ ਨਾਲ ਵਿਚਾਰ ਕੇ ਪਾਠ ਕੀਤਾ ਜਾ ਸਕਦਾ ਹੈ।

ਕਈ ਗੁਰਸਿੱਖ ਗੁਰਦੁਆਰਾ ਸਾਹਿਬ ਤੋਂ ਦੂਰ ਰਹਿਣ ਕਾਰਨ ਗੁਰਦੁਆਰਾ ਸਾਹਿਬ ਵਿਚ ਨਹੀਂ ਜਾ ਸਕਦੇ, ਜਾਂ ਕਈ ਡਿਊਟੀ ਕਾਰਨ ਘਰਾਂ ਵਿਚ ਵੀ ਬੈਠ ਕੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਸਹਿਜ ਪਾਠ, ਘਰਾਂ ਵਿਚ ਕਰਨ ਦੇ ਸਮਰੱਥ ਨਹੀਂ ਹੁੰਦੇ।

ਅੱਜ ਨਵੀਨ ਟੈਕਨਾਲੋਜੀ ਨੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਕਈ ਪ੍ਰਕਾਰ ਦੀਆਂ ਐਪਸ ਰਾਹੀਂ ਮੋਬਾਇਲ ਫੋਨਾਂ ਅਤੇ ਲੈਪਟਾਪਾਂ ਵਿਚ ਉਪਲਬਧ ਕਰਵਾ ਦਿੱਤਾ ਹੈ ਜਿੱਥੋਂ ਵੀ ਗੁਰਬਾਣੀ ਨੂੰ ਅਰਥ ਭਾਵਾਂ ਨਾਲ ਪੜ੍ਹਿਆ ਸੁਣਿਆ ਜਾ ਸਕਦਾ ਹੈ। ਸੋ ਸਾਰੀ ਵਿਚਾਰ ਦਾ ਸਿੱਟਾ ਇਹ ਨਿਕਲਦਾ ਹੈ ਕਿ ਹਰ ਗੁਰਸਿੱਖ ਲਈ ਸਿੱਖ ਰਹਿਤ ਮਰਯਾਦਾ ਵਿਚ ਦਿੱਤੀਆਂ ਸੇਧਾਂ ਅਨੁਸਾਰ ਹੀ ਕਾਰਜ ਕਰਨੇ ਜ਼ਰੂਰੀ ਹਨ ਅਤੇ ਸਹਿਜ ਪਾਠ ਕਰਨ ਲਈ ਵੀ ਪ੍ਰਾਥਮਿਕਤਾ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਤੋਂ ਪਾਠ ਕਰਨ ਦੀ ਹੀ ਹੈ ਅਤੇ ਜਿੱਥੇ ਐਸੇ ਹਾਲਾਤ ਨ ਹੋਣ ਉੱਥੇ ਪੋਥੀਆਂ ਤੋਂ ਅਤੇ ਜਿੱਥੇ ਪੋਥੀਆਂ ਵੀ ਉਪਲਬਧ ਨਹੀਂ ਤਾਂ ਲੈਪਟਾਪ ਜਾਂ ਮੋਬਾਇਲ ਤੋਂ ਵੀ ਪਾਠ ਕਰਨ ਵਿਚ ਸ਼ੰਕਾ ਨਹੀਂ ਕਰਨੀ ਪਰ ਪਾਠ ਕਰਨ ਸਮੇਂ ਖੇਚਲ ਤੋਂ ਬਚਣ ਲਈ ਫ਼ੋਨ ਜਾਂ ਲੈਪਟਾਪ ਦੇ ਇੰਟਰਨੈੱਟ ਨੂੰ ਬੰਦ ਕਰ ਦੇਣਾ ਜ਼ਰੂਰੀ ਹੈ।

ਅਸਲ ਗੱਲ ਸਿਧਾਂਤ ਸਮਝਣ ਦੀ ਹੈ, ਗੁਰਬਾਣੀ ਨੂੰ ਅਰਥ ਭਾਵਾਂ ਨਾਲ ਪੜ੍ਹ ਕੇ ਵਿਚਾਰਨਾ ਹੀ ਸਹਿਜ ਪਾਠ ਦਾ ਮੁੱਖ ਮੰਤਵ ਹੈ, ਜੇ ਲੈਪਟਾਪ ਜਾਂ ਮੋਬਾਇਲ ਨੂੰ ਨੈੱਟ ਬੰਦ ਕਰਕੇ ਪਾਠ ਕੀਤਾ ਜਾਵੇ ਤਾਂ ਕੋਈ ਵਿਘਨ ਪੈਣ ਦੀ ਸੰਭਾਵਨਾ ਨਹੀਂ ਰਹਿੰਦੀ ਅਤੇ ਸਾਵਧਾਨ ਇਕਾਗਰ ਚਿੱਤ ਹੋ ਕੇ ਪਾਠ ਵੀ ਹੋ ਸਕਦਾ ਹੈ।

**ਸਵਾਲ : 20-21 ਦਸੰਬਰ 1704 ਦੀ ਦਰਮਿਆਨੀ ਰਾਤ ਨੂੰ ਅਨੰਦਪੁਰ ਦਾ ਕਿਲ੍ਹਾ ਛੱਡਣ ਤੋਂ ਬਾਅਦ ਫਿਰ ਕਦੀ ਵੀ ਗੁਰੂ ਗੋਬਿੰਦ ਸਿੰਘ ਜੀ ਉੱਥੇ ਨਹੀਂ ਗਏ ਸਨ। ਫਿਰ ਕਿਸ ਤਰ੍ਹਾਂ ਸਿੱਖਾਂ ਨੇ ਅਨੰਦਪੁਰ ਸਾਹਿਬ ਡੇਰੇ ਲਾਏ ਅਤੇ ਅਨੰਦਪੁਰ ਸਾਹਿਬ 'ਤੇ ਕਬਜ਼ਾ ਕੀਤਾ ਸੀ? ਵਿਸਥਾਰ ਨਾਲ ਦੱਸੋ ਜੀ?**

*–ਸ. ਅਜੀਤ ਸਿੰਘ, ਸਰਕਲ ਯੂਪੀ 43*

**ਜਵਾਬ :** ਇਹ ਸਵਾਲ ਗੁਰੂ ਕਾਲ ਦੇ ਇਤਿਹਾਸ ਨਾਲ ਸੰਬੰਧਿਤ ਹੈ। ਆਮ ਤੌਰ 'ਤੇ ਪੁੱਛੇ ਗਏ ਸਵਾਲ ਦੇ ਇਤਿਹਾਸਕ ਹਵਾਲੇ ਬਹੁਤ ਘੱਟ ਮਿਲਦੇ ਹਨ। ਜੋ ਥੋੜ੍ਹਾ ਬਹੁਤ ਇਸ ਬਾਰੇ ਹਵਾਲੇ ਮਿਲਦੇ ਹਨ ਉਸ ਮੁਤਾਬਕ, ਜਦੋਂ ਗੁਰੂ ਜੀ 1704 ਵਿੱਚ ਅਨੰਦਪੁਰ ਸਾਹਿਬ ਛੱਡ ਕੇ ਚਲੇ ਗਏ, ਤਾਂ ਬਾਬਾ ਸੂਰਜ ਮੱਲ, ਜੋ ਕਿ ਛੇਵੇਂ ਪਾਤਸ਼ਾਹ ਦੇ ਸਾਹਿਬਜ਼ਾਦੇ ਅਤੇ ਗੁਰੂ ਤੇਗ ਬਹਾਦਰ ਸਾਹਿਬ ਜੀ ਦੇ ਵੱਡੇ ਭਰਾ ਸਨ, ਦੀ ਸੰਤਾਨ ਜੋ ਸੋਢੀ ਕਹਾਉਂਦੇ ਸਨ, ਨੇ ਉੱਥੋਂ ਦੇ ਰਾਜਿਆਂ ਦੇ ਨਾਲ ਮਿਲ ਕੇ ਸਮਝੌਤਾ ਕਰਕੇ ਅਨੰਦਪੁਰ ਸਾਹਿਬ ਵਾਲੀ ਉਹ ਜਗ੍ਹਾ ਖ਼ਰੀਦ ਕੇ, ਉਸ 'ਤੇ ਅਪਣਾ ਕਬਜ਼ਾ ਕਰ

ਲਿਆ ਤੇ ਆਪਣੇ ਡੇਰੇ ਸਥਾਪਿਤ ਕਰ ਲਏ, ਤੇ ਗੁਰਧਾਮਾਂ ਦੀ ਦੇਖਭਾਲ ਸ਼ੁਰੂ ਕਰ ਦਿੱਤੀ।

ਜੋ ਵੀ ਨਿਸ਼ਾਨੀਆਂ ਸਨ ਉਹ ਸੰਭਾਲੀਆਂ। ਉੱਥੇ ਪੂਜਾ ਕਰਨ ਦੇ ਕਾਰਜ ਵੀ ਸ਼ੁਰੂ ਹੋ ਗਏ। ਉਨ੍ਹਾਂ ਦੀ ਆਪਣੀ ਗੱਦੀ ਜਿਸ ਨੂੰ ਮੰਜੀ ਕਹਿੰਦੇ ਸਨ, ਵੀ ਚੱਲਣੀ ਸ਼ੁਰੂ ਹੋ ਗਈ। ਉਹ ਅੱਜ ਵੀ ਅਨੰਦਪੁਰ ਵਾਲੇ ਸੋਢੀ ਅਖਵਾਉਂਦੇ ਹਨ।

ਉੱਥੇ ਸੋਢੀਆਂ ਦੀਆਂ ਸਰਕਾਰਾਂ ਬਣੀਆਂ। ਵੱਡੀ ਸਰਕਾਰ ਤੇ ਛੋਟੀ ਸਰਕਾਰ। ਕਈ ਲਿਖਾਰੀ ਚਾਰ ਸਰਕਾਰਾਂ ਵੀ ਲਿਖਦੇ ਹਨ, ਜੋ ਅੱਜ ਤੱਕ ਚੱਲਦੀਆਂ ਪਈਆਂ ਹਨ। ਉੱਥੇ ਦੋ-ਤਿੰਨ ਪੁਰਾਣੀਆਂ ਹਵੇਲੀਆਂ ਹੁਣ ਤੱਕ ਮੌਜੂਦ ਹਨ। ਜਿੱਥੇ ਇਨ੍ਹਾਂ ਦੇ ਦਰਬਾਰ ਅੱਜ ਵੀ ਲੱਗਦੇ ਹਨ। ਆਸ ਪਾਸ ਦੀ ਸੰਗਤ ਅੰਨ ਪਾਣੀ ਤੇ ਹੋਰ ਭੇਟਾਵਾਂ ਭੇਟ ਕਰਕੇ ਜਾਂਦੀ ਹੈ।

ਅਨੰਦਪੁਰ ਸਾਹਿਬ ਵਿੱਚ ਅੱਜ ਵੀ ਬਾਬਾ ਸੂਰਜ ਮੱਲ ਦੀ ਅੰਸ਼ ਬੰਸ ਸੋਢੀਆਂ ਦੀ ਸਰਕਾਰ ਨਾਮ ਨਾਲ ਹੀ ਜਾਣੀ ਜਾਂਦੀ ਹੈ। ਉਨ੍ਹਾਂ ਦੀਆਂ ਗੱਦੀਆਂ ਅੱਜ ਵੀ ਕਾਇਮ ਹਨ। ਆਪਣੀ ਗੱਦੀ ਕਾਇਮ ਰੱਖਣ ਲਈ, ਜਿਹੜਾ ਸ਼ਾਸਕ ਆਉਂਦਾ, ਉਹ ਉਸਦੀ ਅਧੀਨਗੀ ਸਵੀਕਾਰ ਕਰ ਲੈਂਦੇ ਸਨ, ਤਾਂ ਜੋ ਉਨ੍ਹਾਂ ਦੀ ਗੱਦੀ ਚਲਦੀ ਰਹੇ। ਜੋ ਸਿੱਖੀ ਤੋਂ ਬਾਗ਼ੀ ਹੋ ਜਾਂਦੇ ਸਨ ਉਨ੍ਹਾਂ ਦੇ ਸਿਰ 'ਤੇ ਹੱਥ ਵੀ ਰੱਖਦੇ ਸਨ। ਇਸ ਤਰ੍ਹਾਂ ਗੁਰੂ ਕਾਲ ਤੋਂ ਬਾਅਦ ਸੋਢੀਆਂ ਨੇ ਹੀ ਅਨੰਦਪੁਰ ਸਾਹਿਬ 'ਤੇ ਉਦੋਂ ਤੱਕ ਰਾਜ ਕੀਤਾ, ਜਦੋਂ ਤੱਕ ਇਹ ਅੰਗਰੇਜ਼ਾਂ ਦੇ ਕਬਜ਼ੇ ਵਿੱਚ ਨਾ ਆ ਗਿਆ। ਬਾਬਾ ਬੰਦਾ ਸਿੰਘ ਦੇ ਪੰਜਾਬ 'ਤੇ ਕਬਜ਼ੇ ਸਮੇਂ ਉਹ ਅਨੰਦਪੁਰ ਸਾਹਿਬ ਵੀ ਆਏ ਸਨ ਪਰ ਉਨ੍ਹਾਂ ਨੇ ਇੱਥੋਂ ਦੀ ਸੰਭਾਲ ਬਾਰੇ ਕੋਈ ਕਾਰਜ ਕੀਤੇ ਜਾਂ ਨਹੀਂ ਇਸਦੇ ਕੋਈ ਇਤਿਹਾਸਕ ਤੱਥ ਨਹੀਂ ਮਿਲਦੇ। ਫਿਰ ਜਦੋਂ ਗੁਰਦੁਆਰਾ ਸੁਧਾਰ ਲਹਿਰ ਆਈ, ਉਸ ਤੋਂ ਬਾਅਦ ਇਹ ਸਾਰਾ ਪ੍ਰਬੰਧ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਕੋਲ ਚਲਾ ਗਿਆ।

• • •

# ਇੱਕ ਪ੍ਰੇਰਨਾਦਾਇਕ ਘਟਨਾ

**-ਸੁਖਜੀਤ ਸਿੰਘ**

8 ਸਾਲਾਂ ਦਾ ਇੱਕ ਬੱਚਾ ਇੱਕ ਰੁਪਏ ਦਾ ਸਿੱਕਾ ਮੁੱਠੀ ਵਿੱਚ ਬੰਦ ਕਰਕੇ ਕਿਸੇ ਦੁਕਾਨ 'ਤੇ ਜਾ ਕੇ ਦੁਕਾਨਦਾਰ ਨੂੰ ਪੁੱਛਣ ਲੱਗਿਆ..

–ਕੀ ਤੁਹਾਡੀ ਦੁਕਾਨ ਤੋਂ ਰੱਬ ਮਿਲ ਜਾਏਗਾ ?

ਦੁਕਾਨਦਾਰ ਨੇ ਇਹ ਗੱਲ ਸੁਣ ਕੇ ਸਿੱਕਾ ਫੜ ਕੇ ਥੱਲੇ ਸੁੱਟ ਦਿੱਤਾ ਤੇ ਧੱਕੇ ਮਾਰ ਕੇ ਦੁਕਾਨ ਤੋਂ ਬਾਹਰ ਕੱਢ ਦਿੱਤਾ। ਬੱਚਾ ਸਿੱਕਾ ਚੁੱਕ ਕੇ ਨਾਲ ਦੀ ਦੁਕਾਨ ਵਿੱਚ ਜਾ ਕੇ ਚੁੱਪਚਾਪ ਖਲੋ ਗਿਆ।

–ਓਏ ਲੜਕੇ.. 1 ਰੁਪਏ ਵਿੱਚ ਤੂੰ ਕੀ ਚਾਹੁੰਦਾ ਹੈਂ?

–ਮੈਨੂੰ ਰੱਬ ਚਾਹੀਦਾ। ਮਿਲੂਗਾ ਤੁਹਾਡੀ ਦੁਕਾਨ ਤੋਂ ?

ਦੂਸਰੇ ਦੁਕਾਨਦਾਰ ਨੇ ਵੀ ਉਸ ਨੂੰ ਝਿੜਕ ਕੇ ਭਜਾ ਦਿੱਤਾ।

ਲੇਕਿਨ ਉਸ ਮਾਸੂਮ ਬੱਚੇ ਨੇ ਹਾਰ ਨਾ ਮੰਨੀ। ਇੱਕ ਦੁਕਾਨ ਤੋਂ ਦੂਜੀ, ਦੂਜੀ ਤੋਂ ਤੀਜੀ, ਇੰਝ ਕਰਦੇ ਕਰਦੇ ਚਾਲ਼ੀ ਪੰਜਾਹ ਦੁਕਾਨਾਂ ਦੇ ਚੱਕਰ ਕੱਟਣ ਤੋਂ ਬਾਅਦ ਇੱਕ ਬੁੱਢੇ ਦੁਕਾਨਦਾਰ ਦੇ ਕੋਲ਼ ਪੁੱਜਾ। ਉਸ ਬਜ਼ੁਰਗ ਦੁਕਾਨਦਾਰ ਨੇ ਪੁੱਛਿਆ, ਤੂੰ ਰੱਬ ਨੂੰ ਕਿਉਂ ਖ਼ਰੀਦਣਾ ਚਾਹੁੰਦਾ ਹੈਂ, ਕੀ ਕਰੇਂਗਾ ਰੱਬ ਨੂੰ ਖ਼ਰੀਦ ਕੇ ?

ਪਹਿਲੀ ਵਾਰ ਇੱਕ ਦੁਕਾਨਦਾਰ ਦੇ ਮੂੰਹੋਂ ਇਹ ਸਵਾਲ ਸੁਣ ਕੇ ਬੱਚੇ ਦੇ ਚਿਹਰੇ 'ਤੇ ਰੌਣਕ ਜਿਹੀ ਆ ਗਈ ਤੇ ਆਸ ਬੱਝੀ । ਉਸ ਨੂੰ ਲੱਗਿਆ ਕਿ ਇੱਥੋਂ ਹੀ ਰੱਬ ਮਿਲੇਗਾ !

ਬੱਚੇ ਨੇ ਬੜੇ ਜੋਸ਼ ਵਿੱਚ ਜਵਾਬ ਦਿੱਤਾ :

–ਇਸ ਦੁਨੀਆਂ ਵਿੱਚ ਮਾਂ ਤੋਂ ਇਲਾਵਾ ਮੇਰਾ ਕੋਈ ਨਹੀਂ ਹੈ । ਮੇਰੀ ਮਾਂ ਸਾਰਾ ਦਿਨ ਕੰਮ ਕਰਕੇ ਮੇਰੇ ਲਈ ਖਾਣਾ ਲੈ ਕੇ ਆਉਂਦੀ ਹੈ । ਮੇਰੀ ਮਾਂ ਹੁਣ ਹਸਪਤਾਲ ਵਿੱਚ ਦਾਖਲ ਹੈ। ਜੇ ਮੇਰੀ ਮਾਂ ਮਰ ਗਈ ਤਾਂ ਮੈਨੂੰ ਖਾਣਾ ਕੌਣ ਲਿਆ ਕੇ ਦੇਵੇਗਾ ? ਡਾਕਟਰ ਨੇ ਕਿਹਾ ਹੈ ਕਿ ਰੱਬ ਹੀ ਤੇਰੀ ਮਾਂ ਨੂੰ ਬਚਾ ਸਕਦਾ ਹੈ। ਕੀ ਤੁਹਾਡੀ ਦੁਕਾਨ 'ਤੋਂ ਰੱਬ ਮਿਲੇਗਾ ?

– ਹਾਂ ਮਿਲੇਗਾ। ਕਿੰਨੇ ਪੈਸੇ ਨੇ ਤੇਰੇ ਕੋਲ?

– ਕੇਵਲ ਇੱਕ ਰੁਪਇਆ।

– ਕੋਈ ਪਰੇਸ਼ਾਨੀ ਨਹੀਂ ਹੈ। ਇੱਕ ਰੁਪਏ ਵਿੱਚ ਵੀ ਰੱਬ ਮਿਲ ਜਾਂਦਾ ਹੈ।

ਦੁਕਾਨਦਾਰ ਨੇ ਬੱਚੇ ਕੋਲੋਂ ਰੁਪਇਆ ਲੈ ਲਿਆ ਤੇ ਉਸ ਨੂੰ ਮਹਿਸੂਸ ਹੋਇਆ ਕਿ ਉਸਦੀ ਦੁਕਾਨ ਵਿੱਚ ਤਾਂ ਇੱਕ ਗਿਲਾਸ ਪਾਣੀ ਵੇਚਣ ਤੋਂ ਇਲਾਵਾ ਕੁਝ ਨਹੀਂ ਹੈ। ਇਸ ਲਈ ਉਸ ਨੇ ਬੱਚੇ ਨੂੰ ਫ਼ਿਲਟਰ ਤੋਂ ਇੱਕ ਗਿਲਾਸ ਪਾਣੀ ਭਰ ਕੇ ਬੱਚੇ ਨੂੰ ਫੜਾਉਂਦੇ ਹੋਏ ਕਿਹਾ ਕਿ ਇਹ ਪਾਣੀ ਲੈ ਜਾ ਇਸ ਵਿੱਚ ਰੱਬ ਹੈ ਆਪਣੀ ਮਾਂ ਨੂੰ ਪਿਆ ਦੇ ਤੇਰੀ ਮਾਂ ਠੀਕ ਹੋ ਜਾਵੇਗੀ। ਅਗਲੇ ਦਿਨ ਕੁਝ ਮੈਡੀਕਲ ਸਪੈਸ਼ਲਿਸਟ ਉਸ ਹਸਪਤਾਲ ਵਿੱਚ ਗਏ। ਬੱਚੇ ਦੀ ਮਾਂ ਦਾ ਓਪਰੇਸ਼ਨ ਹੋਇਆ ਬਹੁਤ ਜਲਦੀ ਉਹ ਠੀਕ ਹੋ ਗਈ।

ਡਿਸਚਾਰਜ ਦੇ ਕਾਗ਼ਜ਼ਾਂ ਉੱਤੇ ਹਸਪਤਾਲ ਦਾ ਬਿੱਲ ਦੇਖ ਕੇ ਉਹ ਹੈਰਾਨ ਪਰੇਸ਼ਾਨ ਹੋ ਗਈ। ਡਾਕਟਰ ਨੇ ਉਹਨੂੰ ਦਿਲਾਸਾ ਦਿੰਦੇ ਹੋਏ ਕਿਹਾ–" ਫ਼ਿਕਰ ਕਰਨ ਦੀ ਕੋਈ ਗੱਲ ਨਹੀਂ ਹੈ। ਇੱਕ ਉਦਾਰਕ ਆਦਮੀ ਨੇ ਤੁਹਾਡੇ ਇਲਾਜ ਦਾ ਸਾਰਾ ਪੈਸਾ ਦੇ ਦਿੱਤਾ ਹੈ। ਨਾਲ਼ ਇੱਕ ਚਿੱਠੀ ਵੀ ਦਿੱਤੀ ਹੈ।"

ਔਰਤ ਚਿੱਠੀ ਖੋਲ੍ਹ ਕੇ ਪੜ੍ਹਨ ਲੱਗੀ, ਉਸ ਵਿੱਚ ਲਿਖਿਆ ਸੀ :

"ਮੈਨੂੰ ਧੰਨਵਾਦ ਦੇਣ ਦੀ ਕੋਈ ਜ਼ਰੂਰਤ ਨਹੀਂ । ਤੁਹਾਨੂੰ ਤਾਂ ਰੱਬ ਨੇ ਆਪ ਬਚਾਇਆ ਹੈ... ਮੈਂ ਕੇਵਲ ਇੱਕ ਜ਼ਰੀਆ ਬਣਿਆ ਹਾਂ। ਜੇਕਰ ਧੰਨਵਾਦ ਕਰਨਾ ਹੀ ਹੈ ਤਾਂ ਆਪਣੇ ਮਾਸੂਮ ਬੱਚੇ ਦਾ ਕਰੋ ਜੋ ਕੇਵਲ ਇੱਕ ਰੁਪਈਆ ਲੈ ਕੇ ਰੱਬ ਨੂੰ ਲੱਭਣ ਨਿਕਲ ਪਿਆ। ਉਸਦੇ ਮਨ ਵਿੱਚ ਦ੍ਰਿੜ੍ਹ ਵਿਸ਼ਵਾਸ ਸੀ ਕਿ ਰੱਬ ਹੀ ਮਾਂ ਨੂੰ ਬਚਾ ਸਕਦਾ ਹੈ। ਵਿਸ਼ਵਾਸ ਇਸੇ ਨੂੰ ਕਹਿੰਦੇ ਨੇ। ਲੋਕ ਰੱਬ ਨੂੰ ਪਾਉਣ ਲਈ ਕਰੋੜਾਂ ਰੁਪਏ ਦਾਨ ਕਰ ਦਿੰਦੇ ਹਨ ਜਿਸਦੀ ਰੱਬ ਨੂੰ ਜ਼ਰੂਰਤ ਵੀ ਨਹੀਂ ਹੁੰਦੀ, ਜੇਕਰ ਮਨ ਵਿੱਚ ਅਟੁੱਟ ਵਿਸ਼ਵਾਸ ਹੋਵੇ ਤਾਂ ਉਹ ਇੱਕ ਰੁਪਏ ਵਿੱਚ ਵੀ ਮਿਲ ਜਾਂਦਾ ਹੈ।"

# ਪਾਠਕ ਲਿਖਦੇ ਹਨ

## "ਮੇਰੀ ਜੀਵਨ ਗਾਥਾ"

ਮੇਰੀ ਬਹੁਤ ਦਿਨਾਂ ਤੋਂ ਇਹ ਇੱਛਾ ਸੀ ਕਿ ਮੈਂ ਆਪਣੀ ਜੀਵਨ ਕਹਾਣੀ "ਸਿੱਖ ਫੁਲਵਾੜੀ" ਮੈਗਜ਼ੀਨ ਵਿਚ ਲਿਖਾਂ ਤਾਂਕਿ ਮੇਰੇ ਵਰਗੇ ਹੋਰ ਵੀਰ ਜੋ ਆਪਣੇ ਵਿਰਸੇ ਤੋਂ ਟੁੱਟੇ ਹੋਏ ਹਨ ਵਾਪਸ ਆਪਣੇ ਵਡਮੁੱਲੇ ਵਿਰਸੇ ਵਿਚ ਮੁੜ ਆਉਣ।

ਮੇਰਾ ਪੁਰਾਣਾ ਪਿੰਡ ਕਰਨਾਲ ਜ਼ਿਲ੍ਹੇ ਦੀ ਕੁਰੂਕਸ਼ੇਤਰ ਤਹਿਸੀਲ ਜੋ ਹੁਣ ਜ਼ਿਲ੍ਹਾ ਬਣ ਗਈ ਹੈ ਵਿਚ ਸੌਂਟੀ ਪਿੰਡ ਹੈ ਜੋ ਲਾਡਵੇ ਕੋਲ ਹੈ। ਮੇਰਾ ਬਚਪਨ ਪੇਂਡੂ ਮਾਹੌਲ ਵਿਚ ਗੁਜ਼ਰਿਆ ਅਤੇ ਦਸਵੀਂ ਤਕ ਦੀ ਪੜ੍ਹਾਈ ਮੈਂ ਲਾਡਵਾ ਕੀਤੀ। ਸਾਡੇ ਪਿੰਡ ਇਕ ਛੋਟਾ ਜਿਹਾ ਗੁਰਦੁਆਰਾ ਹੁੰਦਾ ਸੀ ਜਿਸ ਵਿਚ ਰਾਤ ਨੂੰ ਇਕੱਠੇ ਹੋ ਕੇ ਪੇਂਡੂ ਕੀਰਤਨ ਕਰਿਆ ਕਰਦੇ ਸਨ (ਜਿਵੇਂ : ਮੈਂ ਸੋਭਾ ਸੁਣ ਕੇ ਆਇਆ ਉੱਚਾ ਦਰ ਬਾਬੇ ਨਾਨਕ ਦਾ) ਪਰ ਜਿਉਂ-ਜਿਉਂ ਮੈਂ ਵੱਡਾ ਹੁੰਦਾ ਗਿਆ ਤਿਉਂ-ਤਿਉਂ ਮੈਂ ਨਾਸਤਿਕ ਹੁੰਦਾ ਗਿਆ ਅਤੇ ਦਸਵੀਂ ਤੋਂ ਬਾਅਦ ਮੇਰੀ ਜ਼ਿੰਦਗੀ ਨੇ ਅਜਿਹਾ ਪਲਟਾ ਖਾਧਾ ਕਿ ਸਾਨੂੰ ਆਪਣਾ ਪਿੰਡ ਛੱਡ ਕੇ ਅੰਬਾਲਾ ਆਉਣਾ ਪਿਆ ਅਤੇ I.T.I. ਮੈਂ ਅੰਬਾਲੇ ਤੋਂ ਕੀਤੀ। I.T.I. ਵਿਚ ਮੈਂ ਹਰਿਆਣਾ ਵਿਚ ਪਹਿਲੇ ਨੰਬਰ 'ਤੇ ਆਇਆ। ਆਲ ਇੰਡੀਆ ਕੰਪੀਟੀਸ਼ਨ ਮਦਰਾਸ ਤੋਂ ਪਾਸ ਕੀਤਾ। H.M.T. ਜਿਸ ਦਾ ਹੈੱਡ ਆਫ਼ਿਸ ਬੰਗਲੌਰ ਹੈ ਸਾਨੂੰ ਉੱਥੇ ਹੀ ਸਲੈਕਟ ਕਰਕੇ ਪਿੰਜੌਰ H.M.T. ਵਿਚ ਭੇਜ ਦਿੱਤਾ। ਜਿੱਥੋਂ ਮੈਂ 2005 ਵਿਚ ਰਿਟਾਇਰ ਹੋਇਆ। ਪਿੰਜੌਰ ਨੌਕਰੀ ਕਰਦੇ ਹੋਏ ਮੈਂ ਕਾਮਰੇਡਾਂ ਦੇ ਸੰਪਰਕ ਵਿਚ ਅਜਿਹਾ ਆਇਆ ਕਿ ਮੈਂ ਰੱਬ ਨੂੰ ਹੀ ਮੰਨਣੋਂ ਹਟ ਗਿਆ ਅਤੇ ਸਾਰੀ ਉਮਰ ਲਾਲ ਝੰਡਾ ਫੜ ਕੇ ਕਦੇ ਦਿੱਲੀ, ਕਦੇ ਬਠਿੰਡਾ ਜਾ ਕੇ ਜ਼ਿੰਦਾਬਾਦ ਮੁਰਦਾਬਾਦ ਦੇ ਨਾਅਰੇ ਲਾਉਂਦਾ ਰਿਹਾ। ਗੁਰਦੁਆਰੇ ਮੈਂ ਕਦੇ ਕਦਾਈਂ ਹੀ ਜਾਇਆ ਕਰਦਾ ਸੀ। ਪਰ ਰੱਬ ਦੀ ਕਰਣੀ 1999 ਨੂੰ ਮੈਂ ਪਿੰਜੌਰ ਮੰਜੀ ਸਾਹਿਬ ਗੁਰਦੁਆਰੇ ਮੱਥਾ ਟੇਕਣ ਚਲਾ ਗਿਆ। ਉੱਥੇ ਸਿੱਖ ਮਿਸ਼ਨਰੀ ਕਾਲਜ ਦੇ ਸਰਕਲ ਪਿੰਜੌਰ ਦੇ ਵੀਰ ਗੁਰਸਿੱਖਾਂ ਅਤੇ ਬੱਚਿਆਂ ਦੀਆਂ ਗੁਰਮਤਿ ਦੀਆਂ ਕਲਾਸਾਂ ਲਾ ਰਹੇ ਸਨ। ਜਿੱਥੇ ਮੇਰਾ ਮੇਲ ਵੀਰ ਅਮਰਜੀਤ ਸਿੰਘ ਨਾਲ ਉਸ ਅਕਾਲ ਪੁਰਖ ਨੇ ਕਰਵਾ ਦਿੱਤਾ।

ਇੱਥੋਂ ਹੀ ਮੇਰੀ ਜ਼ਿੰਦਗੀ ਨੇ ਨਵਾਂ ਮੋੜ ਖਾਧਾ ।ਅਮਰਜੀਤ ਸਿੰਘ ਨੇ ਮੈਨੂੰ ਕੁਝ ਲਿਟਰੇਚਰ ਪੜ੍ਹਨ ਵਾਸਤੇ ਦਿੱਤਾ। ਕਾਮਰੇਡਾਂ ਵਿਚ ਇਕ ਇਹ ਖੂਬੀ ਹੈ ਕਿ ਇਹ ਪੜ੍ਹਦੇ ਬਹੁਤ ਹਨ। ਤਾਂਕਿ ਗਿਆਨ ਵਿਚ ਵਾਧਾ ਹੋਵੇ। ਇਸੇ ਰੁਚੀ ਸਦਕਾ ਮੈਂ ਹੋਰ ਲਿਟਰੇਚਰ ਮੰਗਿਆ। ਪਰ ਇਸ ਨੇ ਮੈਨੂੰ ਸਿੱਖ ਮਿਸ਼ਨਰੀ ਕਾਲਜ ਦੇ ਦੋ ਸਾਲਾ ਪੱਤਰ ਵਿਹਾਰ ਕੋਰਸ ਬਾਰੇ ਦੱਸਿਆ ਕਿ ਤੁਸੀਂ ਇਹ ਕੋਰਸ ਕਰ ਲਵੋ ਜਿਸ ਵਿਚ ਤੁਹਾਨੂੰ ਘਰ ਬੈਠੇ ਹੀ ਸਿੱਖ ਧਰਮ ਦੀ ਸਾਰੀ ਜਾਣਕਾਰੀ ਮਿਲ ਜਾਵੇਗੀ। ਬੱਸ ਫਿਰ ਕੀ ਸੀ ਮੈਂ ਕੋਰਸ ਵਿਚ ਅਜੇਹਾ ਲੱਗਾ ਕਿ ਮੈਂ ਹਰ ਵਕਤ ਜਿੱਥੇ ਵੀ ਜਾਂਦਾ ਆਪਣੇ ਨਾਲ ਪੇਪਰ ਅਤੇ ਇਕ ਕਿਤਾਬ ਨਾਲ ਰੱਖਦਾ। ਮੈਂ ਸਾਰਾ ਕੋਰਸ ਡਿਊਟੀ ਉੱਤੇ ਕੰਮ ਕਰਦਿਆਂ ਹੀ ਇਕ ਸਾਲ ਵਿਚ ਪੂਰਾ ਕਰ ਲਿਆ।


Late Sardar Gurnam Singh
15.04.1947 to 26.10.2023

ਕੋਰਸ ਨੇ ਮੇਰਾ ਅਜੇਹਾ ਦਿਮਾਗ਼ ਬਦਲਿਆ ਕਿ ਜੋ ਕਦੇ ਰੱਬ ਤੋਂ ਮੁਨਕਰ ਸੀ ਉਹ ਸੰਨ 2000 ਦੀ ਵਿਸਾਖੀ ਨੂੰ ਅਨੰਦਪੁਰ ਸਾਹਿਬ ਜਾ ਕੇ ਕਾਲਜ ਰਾਹੀਂ ਖੰਡੇ ਬਾਟੇ ਦਾ ਅੰਮ੍ਰਿਤ ਕੇਸਗੜ੍ਹ ਸਾਹਿਬ ਤੋਂ ਛਕ ਕੇ ਗੁਰੂ ਵਾਲਾ ਬਣ ਗਿਆ। ਉਸ ਤੋਂ ਬਾਅਦ ਮੈਂ ਸਿੱਖ ਮਿਸ਼ਨਰੀ ਕਾਲਜ ਦਾ ਮੈਂਬਰ ਬਣ ਗਿਆ ਅਤੇ ਹੁਣ ਮੈਨੂੰ ਦੋ-ਸਾਲਾ ਪੱਤਰ ਵਿਹਾਰ ਕੋਰਸ ਦੇ ਇੰਚਾਰਜ ਦੀ ਡਿਊਟੀ ਦਿੱਤੀ ਹੋਈ ਹੈ। ਨਾਲ ਹੀ ਮੈਨੂੰ ਪਿੰਜੌਰ ਸਰਕਲ ਦੇ ਡਿਪਟੀ ਸਰਕਲ ਦੀ ਡਿਊਟੀ ਵੀ ਦਿੱਤੀ ਹੋਈ ਹੈ। ਸਰਕਲ ਪਿੰਜੌਰ ਨੇ ਆਪਣਾ ਪ੍ਰੋਜੈਕਟਰ ਵੀ ਬਣਾ ਲਿਆ ਹੈ ਜਿਸ ਰਾਹੀਂ ਅਸੀਂ ਪਿੰਡਾਂ ਵਿਚ ਧਾਰਮਿਕ ਫ਼ਿਲਮਾਂ ਵਿਖਾਉਂਦੇ ਹਾਂ ਅਤੇ ਰਾਤ ਨੂੰ ਫ਼ਿਲਮਾਂ ਵਿਖਾ ਕੇ ਅਗਲੇ ਦਿਨ ਘਰ-ਘਰ ਘੁੰਮ ਕੇ ਬੱਚਿਆਂ ਦੇ ਦੋ ਸਾਲਾ ਕੋਰਸ ਅਤੇ ਮੈਗਜ਼ੀਨ ਬੁੱਕ ਕਰਦੇ ਹਾਂ। ਜਿਸਦਾ ਅਸਰ ਅਜਿਹਾ ਹੁੰਦਾ ਹੈ ਕਿ ਹਰ ਪਿੰਡ ਵਿਚ ਸਾਡੇ 50-60 ਕੋਰਸ ਅਤੇ ਮੈਗਜ਼ੀਨ ਬੁੱਕ ਹੋ ਜਾਂਦੇ ਹਨ। ਅਸੀਂ ਇਕ ਹਫ਼ਤੇ ਦੇ ਟੂਰ ਵਿਚ 50-60 ਕੋਰਸ ਅਤੇ ਮੈਗਜ਼ੀਨ ਬੁੱਕ ਕਰ ਆਉਂਦੇ ਹਾਂ। ਰਿਟਾਇਰਮੈਂਟ ਤੋਂ ਬਾਅਦ ਮੈਂ ਆਪਣੇ ਆਪ ਨੂੰ ਪੂਰੀ ਤਰ੍ਹਾਂ ਗੁਰੂ ਗ੍ਰੰਥ ਸਾਹਿਬ ਦੇ ਅਰਪਣ ਕਰ ਦਿੱਤਾ ਹੈ। ਜਿਸ ਵਿਚ ਮੈਨੂੰ ਮਹੀਨੇ ਵਿਚ ਕਿਸੇ ਵੀ ਇਕ ਇਲਾਕੇ ਵਿਚ ਫ਼ਿਲਮਾਂ ਰਾਹੀਂ ਆਪਣਾ ਪੁਰਾਣਾ ਇਤਿਹਾਸ ਵੱਡੇ ਪਰਦੇ ਉੱਤੇ ਵਿਖਾ ਕੇ ਫਿਰ ਅਗਲੇ ਦਿਨ ਘਰ-ਘਰ ਘੁੰਮ ਕੇ ਬੱਚਿਆਂ ਨੂੰ ਆਪਣੇ ਇਤਿਹਾਸ ਅਤੇ ਗੁਰੂ ਗ੍ਰੰਥ ਸਾਹਿਬ ਦੀ ਬਾਣੀ ਨਾਲ ਜੋੜਨਾ ਹੁੰਦਾ ਹੈ। ਜਿਸ ਵਿਚ ਸਿੱਖ ਮਿਸ਼ਨਰੀ ਕਾਲਜ ਦਾ ਦੋ ਸਾਲਾ ਪੱਤਰ ਵਿਹਾਰ ਕੋਰਸ ਬਹੁਤ ਹੀ ਲਾਹੇਵੰਦ ਹੈ ਜਿਸ ਨੇ ਮੇਰੇ ਵਰਗੇ ਕਾਮਰੇਡ ਨੂੰ ਧਰਮ ਪ੍ਰਚਾਰ ਦੇ ਕੰਮ ਲਾ ਦਿੱਤਾ ਹੈ।

ਧਰਮ ਪ੍ਰਚਾਰ ਦਾ ਇਹ ਸਭ ਤੋਂ ਚੰਗਾ ਤਰੀਕਾ ਹੈ ਅਤੇ ਮੈਂ ਆਪਣੇ ਆਪ ਨੂੰ ਇਸ ਕੰਮ ਵਾਸਤੇ ਹਰ ਵਕਤ ਤਿਆਰ ਕੀਤਾ ਹੋਇਆ ਹੈ। ਜੇਕਰ ਕੋਈ ਵੀ ਸਰਕਲ ਆਪਣੇ ਇਲਾਕੇ ਵਿਚ ਇਸ ਤਰੀਕੇ ਨਾਲ ਕੰਮ ਕਰਨਾ ਚਾਹੇ ਤਾਂ ਸਰਕਲ ਪਿੰਜੌਰ ਹਰ ਵਕਤ ਤਿਆਰ ਹੈ। ਸਾਨੂੰ ਸੇਵਾ ਦਾ ਮੌਕਾ ਦਿਓ ਜੀ।

ਵਾਹਿਗੁਰੂ ਜੀ ਕਾ ਖ਼ਾਲਸਾ, ਵਾਹਿਗੁਰੂ ਜੀ ਕੀ ਫ਼ਤਿਹ!

**–ਗੁਰਨਾਮ ਸਿੰਘ ਮਿਸ਼ਨਰੀ, ਸਰਕਲ ਪਿੰਜੌਰ, HAR-14**
**ਮੋਬਾ: 09896633211, 09017780921,**

---

ਨੋਟ : ਸ: ਗੁਰਨਾਮ ਸਿੰਘ ਜੀ 26 ਅਕਤੂਬਰ 2023 ਨੂੰ ਕਰਤਾਰ ਵੱਲੋਂ ਆਏ ਹੁਕਮ ਅਨੁਸਾਰ ਅਕਾਲ ਚਲਾਣਾ ਕਰ ਗਏ ਹਨ। ਇਹ ਗਾਥਾ ਜੋ ਉਹਨਾਂ ਨੇ ਲਿਖੀ ਸੀ ਉਹਨਾਂ ਦੇ ਅਕਾਲ ਚਲਾਣਾ ਕਰਨ ਉਪਰੰਤ ਸਿੱਖ ਫੁਲਵਾੜੀ ਵਿਚ ਛਾਪੀ ਜਾ ਰਹੀ ਹੈ। *–ਸੰਪਾਦਕ*

# ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੀ ਸ਼ਖ਼ਸੀਅਤ

ਸ. ਰਣਜੀਤ ਸਿੰਘ*

ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦਾ ਪ੍ਰਕਾਸ਼ ਉਸ ਸਮੇਂ ਹੋਇਆ ਜਦੋਂ ਭਾਰਤ ਵਰਸ਼ ਵਿਚ ਪੰਜ ਸੌ ਸਾਲਾਂ ਤੋਂ ਪੱਕੇ ਪੈਰਾਂ 'ਤੇ ਖੜ੍ਹਾ ਹੋਇਆ ਇਸਲਾਮੀ ਰਾਜ ਐਨ ਸਿਖਰ 'ਤੇ ਸੀ। ਜੀਓ ਅਤੇ ਜੀਉਣ ਦਿਓ ਦੇ ਆਦਰਸ਼ ਤੋਂ ਡਿੱਗ ਕੇ ਧੱਕੇਸ਼ਾਹੀ ਅਤੇ ਜ਼ੁਲਮ ਨਾਲ ਰਾਜ ਚੱਲ ਰਿਹਾ ਸੀ। ਸ਼ਾਹੀ ਕਰਮਚਾਰੀਆਂ ਵੱਲੋਂ ਪਹਿਲਾਂ ਵੀ ਬਥੇਰੀਆਂ ਮਨ ਆਈਆਂ ਅਤੇ ਬੇਨਿਆਈਆਂ ਪਰਜਾ ਨਾਲ ਕੀਤੀਆਂ ਜਾ ਰਹੀਆਂ ਸਨ ਪਰ ਹੁਣ ਸਿੱਧਾ ਬਾਦਸ਼ਾਹ ਵੱਲੋਂ ਤਲਵਾਰ ਦੇ ਜ਼ੋਰ ਨਾਲ ਇਸਲਾਮ ਫੈਲਾਉਣ ਅਤੇ ਹਿੰਦੂਆਂ ਦਾ ਖੁਰਾ ਖੋਜ ਮਿਟਾਉਣ ਦਾ ਬੀੜਾ ਚੁੱਕਿਆ ਹੋਇਆ ਸੀ। ਕੇਵਲ ਹਿੰਦੂਆਂ ਦਾ ਹੀ ਨਹੀਂ ਸਗੋਂ ਸ਼ੀਆ ਮੁਸਲਮਾਨ ਵੀ ਜਿਹੜੇ ਔਰੰਗਜ਼ੇਬ ਦੇ ਮਜ਼ਹਬ ਸੁੰਨੀ ਇਸਲਾਮ ਦੇ ਵਿਰੋਧੀ ਸਨ, ਹਿੰਦੂਆਂ ਵਾਂਗ ਕਤਲ ਕੀਤੇ ਜਾਂਦੇ ਸਨ। ਮਾਪਿਆਂ ਪਾਸੋਂ ਉਨ੍ਹਾਂ ਦੀਆਂ ਕੁਆਰੀਆਂ ਲੜਕੀਆਂ, ਭਰਾਵਾਂ ਪਾਸੋਂ ਉਨ੍ਹਾਂ ਦੀਆਂ ਜਵਾਨ ਭੈਣਾਂ, ਮਰਦਾਂ ਪਾਸੋਂ ਉਨ੍ਹਾਂ ਦੀਆਂ ਪਤੀਬ੍ਰਤ ਪਤਨੀਆਂ ਧੱਕੇਸ਼ਾਹੀ ਨਾਲ ਖੋਹੀਆਂ ਜਾਂਦੀਆਂ ਸਨ। ਇਨ੍ਹਾਂ ਅੱਤਿਆਚਾਰਾਂ ਨੇ ਭਾਰਤੀ ਸਮਾਜ ਨੂੰ; ਜੋ ਪਹਿਲਾਂ ਹੀ ਗ਼ੁਲਾਮੀ ਕਾਰਨ ਕਾਇਰ ਹੋ ਚੁੱਕਾ ਸੀ, ਹੋਰ ਡਰਾਕਲ ਬਣਾ ਦਿੱਤਾ ਗਿਆ ਸੀ। ਹੁਣ ਕਿਸੇ ਛੋਟੇ ਮੋਟੇ ਯੋਧੇ ਦਾ ਕੰਮ ਨਹੀਂ ਸੀ ਕਿ ਅਜਿਹੇ ਕੱਟੜ ਅਤੇ ਭਿਆਨਕ ਰਾਜ ਦੇ ਵਿਰੁੱਧ ਕੁਝ ਬੋਲ ਸਕੇ।

ਦੂਜੇ ਪਾਸੇ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਵੱਲ ਵੇਖੋ। ਉਮਰ ਕੇਵਲ ਦਸ ਸਾਲ ਦੀ, ਨਾ ਕੋਈ ਨਾਲ ਸਲਾਹਕਾਰ, ਨਾ ਕੋਈ ਸੰਬੰਧੀ ਮਦਦਗਾਰ, ਨਾ ਕੋਈ ਫੌਜ ਜਾਂ ਲਸ਼ਕਰ, ਨਾ ਉਸ ਸਮੇਂ ਕੋਈ ਕਿਲ੍ਹਾ ਜਾਂ ਰਿਆਸਤ। ਟਾਕਰੇ ਲਈ ਇੱਕ ਪਾਸੇ ਦੇਸ਼ ਦੀ ਵੱਡੀ ਤਾਕਤ ਦਾ ਮਾਲਕ ਔਰੰਗਜ਼ੇਬ ਅਤੇ ਦੂਜੇ ਪਾਸੇ ਅਕ੍ਰਿਤਘਣ ਪਹਾੜੀ ਰਾਜੇ ਗੋਂਦਾਂ ਗੁੰਦ ਰਹੇ ਸਨ। ਤੀਜੇ ਪਾਸੇ ਘਰ ਦੇ ਭੇਤੀ ਬਾਬਾ ਧੀਰਮੱਲ ਤੇ ਰਾਮ ਰਾਏ ਦੁਸ਼ਮਣਾਂ ਨੂੰ ਕਨਸੋਆਂ ਦੇ ਰਹੇ ਸਨ ਅਤੇ ਚੌਥੇ, ਨਿਘਰੇ ਹੋਏ ਤੇ ਡਰਾਕਲ ਲੋਕ ਸਗੋਂ ਰਾਹ ਵਿਚ ਰੋੜਾ ਬਣ ਰਹੇ ਸਨ।

ਪਰ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਇਹ ਗੱਲ ਸਮਝ ਲਈ ਸੀ ਕਿ ਇਨ੍ਹਾਂ ਡਰਾਕਲ ਤੇ ਕਾਇਰ ਲੋਕਾਂ ਵਿੱਚੋਂ ਹੀ ਯੋਧੇ ਤੇ ਸੂਰਬੀਰ ਪੈਦਾ ਹੋਣੇ ਹਨ। ਬਹਾਦਰ ਸੂਰਮੇ ਕਿਤੇ ਬਾਹਰੋਂ ਪੈਦਾ ਨਹੀਂ ਹੋਣੇ। ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਇਨ੍ਹਾਂ ਗਿੱਦੜਾਂ ਨੂੰ ਹੀ ਸ਼ੇਰ ਬਣਾਇਆ। ਉਹ ਲੋਕ ਜੋ ਬਿਲਕੁਲ ਨਕਾਰੇ ਹੋ ਚੁੱਕੇ ਸਨ ਉਨ੍ਹਾਂ ਵਿਚ ਅੰਮ੍ਰਿਤ ਦੀ ਸ਼ਕਤੀ ਭਰ ਕੇ ਵੱਡੇ-ਵੱਡੇ ਜਰਨੈਲਾਂ ਦੇ ਮੁਕਾਬਲੇ 'ਤੇ ਖੜ੍ਹੇ ਕਰ ਦਿੱਤੇ।

ਚਮਕੌਰ ਦੀ ਨਿੱਕੀ ਜਿਹੀ ਹਵੇਲੀ ਵਿਚ ਸਿਰਫ 40 ਸਿੰਘਾਂ ਨੇ ਲੱਖਾਂ ਦੀ ਫੌਜ ਦਾ ਮੁਕਾਬਲਾ ਕੀਤਾ।

ਇਸੇ ਲਈ ਪ੍ਰਸਿੱਧ ਇਤਿਹਾਸਕਾਰ ਕਨਿੰਘਮ ਲਿਖਦਾ ਹੈ ਕਿ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੀ ਸ਼ਖ਼ਸੀਅਤ ਨੂੰ ਸਮਝਣ ਲਈ ਸਾਨੂੰ ਇੱਕ ਤੇਜ਼ ਰਫਤਾਰ ਸੋਚ ਰੂਪੀ ਘੋੜੇ 'ਤੇ ਸਵਾਰ ਹੋਣਾ ਪਵੇਗਾ। 42 ਸਾਲ ਤੋਂ ਵੀ ਘੱਟ ਉਮਰ ਵਿਚ ਜੋ ਬਖ਼ਸ਼ਿਸ਼ਾਂ, ਕਰਤੱਵ ਤੇ ਜੀਵਨ ਕਾਰਨਾਮੇ ਗੁਰੂ ਸਾਹਿਬ ਨੇ ਕੀਤੇ, ਉਨ੍ਹਾਂ ਦਾ ਜਾਇਜ਼ਾ ਲੈਣਾ ਵੀ ਕਠਿਨ ਹੈ। ਏਨੀ ਛੋਟੀ ਉਮਰ ਵਿਚ ਏਨੇ ਮਹਾਨ ਕਾਰਨਾਮੇ ਕਰ ਜਾਣਾ ਇੱਕ ਕਰਾਮਾਤ ਤੋਂ ਘੱਟ ਨਹੀਂ। ਆਪ ਜੀ ਦਾ ਸਾਰਾ ਜੀਵਨ ਇੱਕ ਜੱਦੋ-ਜਹਿਦ ਦਾ ਜੀਵਨ ਸੀ। ਗੁਰੂ ਸਾਹਿਬ ਦੇ ਅਨਿੰਨ ਸੇਵਕ ਭਾਈ ਨੰਦ ਲਾਲ ਜੀ ਆਪਣੀ ਰਚਨਾ 'ਗੰਜਨਾਮਾ' ਵਿਚ ਗੁਰੂ ਸਾਹਿਬ ਦੀ ਸ਼ਖ਼ਸੀਅਤ ਬਾਰੇ ਲਿਖਦੇ ਹਨ ਕਿ ਗੁਰੂ ਸਾਹਿਬ ਦੀ ਸ਼ਖ਼ਸੀਅਤ ਸੱਚ ਨੂੰ ਰੋਸ਼ਨ ਕਰਨ ਵਾਲੀਆਂ ਨੌਂ ਮਸ਼ਾਲਾਂ ਦਾ ਨਜ਼ਾਰਾ ਦਰਸਾਉਣ ਵਾਲੀ ਅਤੇ ਝੂਠ ਤੇ ਕੁਸੱਤ ਦੀ ਰਾਤ ਦੇ ਹਨੇਰੇ ਨੂੰ ਨਾਸ਼ ਕਰਨ ਵਾਲੀ ਹੈ। ਗੁਰੂ ਸਾਹਿਬ ਦੀ ਸਿੱਖਿਆ ਤੇ ਆਗਿਆ ਦਾ ਨਗਾਰਾ ਨੌਂ ਜਹਾਨਾਂ ਵਿਚ ਵੱਜ ਰਿਹਾ ਹੈ। ਉਨ੍ਹਾਂ ਦੇ ਬੋਲ ਐਸੇ ਮਿੱਠੇ ਸਨ ਕਿ ਮੁਰਦਿਆਂ ਵਿਚ ਵੀ ਜਾਨ ਪਾ ਦਿੰਦੇ ਸਨ। ਉਹ ਬੇਹੋਸ਼ੀ ਵਾਲੀ ਨਹੀਂ ਹੋਸ਼ਾਂ ਵਾਲੀ ਮਸਤੀ ਦਿੰਦੇ ਸਨ। ਗੁਰੂ ਪਾਤਸ਼ਾਹ ਦੇ ਪ੍ਰਸਿੱਧ ਦਰਬਾਰੀ ਕਵੀ ਹੰਸ ਰਾਮ ਜੀ ਨੇ ਆਪ ਨੂੰ 'ਪਰਮਉਦਾਰ, ਪਰ-ਪੀਰ ਕੋ ਹਰਨਹਾਰ' ਕਰਕੇ ਲਿਖਿਆ ਹੈ। ਉਸ ਦਾ ਕਹਿਣਾ ਹੈ ਕਿ ਜਿਹੜੇ ਲੋਕ ਰਾਜਿਆਂ ਦੇ ਦਰਬਾਰ ਵਿਚ ਜਾਣ ਲਈ ਮਹੀਨਿਆਂ ਬੱਧੀ ਤਰਸਦੇ ਰਹਿੰਦੇ ਸਨ, ਉਹੀ ਲੋਕ ਗੁਰੂ ਦਰਬਾਰ ਵਿਚ ਦਰਬਾਨ ਬਣੇ ਵੇਖੇ ਜਾ ਸਕਦੇ ਸਨ।

ਲਾਹੌਰ ਦਾ ਰਹਿਣ ਵਾਲਾ ਕਵੀ ਅੰਮ੍ਰਿਤ ਰਾਏ ਜੋ ਆਪ ਜੀ ਦਾ ਸਮਕਾਲੀ ਹੋਇਆ ਹੈ, ਆਪ ਜੀ ਦੀ ਸ਼ਖ਼ਸੀਅਤ ਦਾ ਵਰਣਨ ਕਰਦੇ ਹੋਏ ਲਿਖਦਾ ਹੈ ਕਿ ਸਾਰੇ ਦੇ ਸਾਰੇ ਨੌਂ ਰਸ ਆਪ ਦੀ ਸ਼ਖ਼ਸੀਅਤ ਵਿੱਚੋਂ ਡੁੱਲ੍ਹ-ਡੁੱਲ੍ਹ ਪੈਂਦੇ ਸਨ। ਆਪ ਜੀ ਦੀ ਬਹਾਦਰੀ ਦਾ ਵਰਣਨ ਕਰਦੇ ਹੋਏ ਜਦੋਂ ਉਹ ਬੀਰ ਰਸ ਦੀ ਚਰਚਾ ਕਰਦਾ ਹੈ ਤਾਂ ਲਿਖਦਾ ਹੈ ਕਿ "ਕਾਇਰਾਂ ਨੂੰ ਸ਼ੇਰ ਬਣਾ ਕੇ ਜੰਗ ਵਿਚ ਲੜਾ ਦੇਣਾ, ਹਲਵਾਈਆਂ ਤੇ ਉਦਾਸੀਆਂ ਕੋਲੋਂ ਸਮੇਂ ਦੇ ਵੱਡੇ-ਵੱਡੇ ਜਰਨੈਲ ਮਰਵਾ ਦੇਣਾ, ਆਪ ਜੀ ਦਾ ਹੀ ਕੰਮ ਸੀ।" ਪ੍ਰਸਿੱਧ ਕਵੀ ਹੀਰ ਆਪ ਜੀ ਦੀ ਤੀਰ-ਅੰਦਾਜ਼ੀ ਦੀ ਸਿਫਤ ਕਰਦਿਆਂ ਹੋਇਆਂ ਲਿਖਦਾ ਹੈ ਕਿ ਜਦੋਂ ਆਪ ਜੀ ਦਾ ਤੀਰ ਚੱਲ ਜਾਂਦਾ ਸੀ ਤਾਂ ਸੰਜੋਆਂ ਨੂੰ ਵਿੰਨ੍ਹ ਕੇ ਤੇ ਘੋੜਿਆਂ ਨੂੰ ਚੀਰ ਕੇ ਕਈਆਂ ਦੀਆਂ ਜਾਨਾਂ ਇਸ ਤਰ੍ਹਾਂ ਲੈ ਲੈਂਦਾ ਸੀ ਜਿਵੇਂ ਕੜਾਹੀ ਵਿਚ ਵੜੇ ਤਲਣ ਵਾਲਾ ਹਲਵਾਈ ਸੀਖ ਨਾਲ ਇੱਕੋ ਵਾਰ ਕਿੰਨੇ ਹੀ ਵੜੇ ਬਾਹਰ ਕੱਢ ਲੈਂਦਾ ਹੈ।

ਗੁਰੂ-ਘਰ ਦੀ ਜੋ ਰੀਤ 'ਸੰਤਾਂ ਮਾਨੋ ਦੂਤਾਂ ਡਾਨੋ' ਵਾਲੀ ਸੀ, ਆਪ ਨੇ ਤੋੜ ਅਪਣਾਈ, ਗੁਣੀ ਪੁਰਸ਼ਾਂ ਵਾਸਤੇ ਆਪ ਉਦਾਰ ਚਿੱਤ ਸਨ ਪਰ ਜੇ ਕਿਸੇ ਨੇ ਤਲਵਾਰ ਖਿੱਚੀ ਤਾਂ

* #105, ਮਾਇਆ ਨਗਰ, ਸਿਵਲ ਲਾਈਨਜ਼, ਲੁਧਿਆਣਾ-141001; ਮੋਬਾ. +9199155-15436

ਉਸ ਨੂੰ ਤੋੜੇਦਾਰ ਹੋ ਕੇ ਮਿਲਦੇ ਸਨ। ਗੁਰੂ ਸਾਹਿਬ ਨੇ ਜਿੰਨੀਆਂ ਵੀ ਜੰਗਾਂ ਕੀਤੀਆਂ, ਉਹ ਸਭ ਜ਼ੁਲਮ ਦਾ ਨਾਸ਼ ਕਰਨ ਵਾਸਤੇ ਅਤੇ ਦੁਖੀਆਂ ਦੇ ਸੁਖ ਲਈ ਹੀ ਸਨ। ਉਹ ਆਪਣੇ ਸਵਾਰਥ ਲਈ ਨਹੀਂ ਸਨ ਲੜਦੇ।

ਸ੍ਰੀ ਗੁਰੂ ਗੋਬਿੰਦ ਸਿੰਘ ਜੀ ਵਿਚ ਪੈਗੰਬਰ, ਰੱਖਿਅਕ, ਸੰਤ, ਕਵੀ, ਭਗਤ, ਸੁਧਾਰਕ, ਰੂਹਾਨੀ ਆਗੂ, ਵੰਡ ਛਕਣ ਵਾਲੇ, ਵਿਦਵਾਨ, ਸਕਾਲਰ, ਸਭ ਬੋਲੀਆਂ ਦੇ ਮਾਹਿਰ, ਨੀਤੀਵਾਨ, ਜਰਨੈਲ, ਸੰਤ-ਸਿਪਾਹੀ, ਪਰਉਪਕਾਰੀ, ਉਦਾਰਚਿੱਤ, ਤੀਰ-ਅੰਦਾਜ਼, ਘੋੜ-ਸਵਾਰ, ਸਹਿਣਸ਼ੀਲਤਾ, ਨਿਰਮਾਣਤਾ, ਸੰਸਾਰਕ ਪੀੜਾਂ ਹਰਨ ਵਾਲੇ, ਨਿਰਵੈਰ, ਨਿਡਰ, ਲਿਖਾਰੀ ਆਦਿ ਅਨੇਕਾਂ ਹੀ ਗੁਣ ਇੱਕੋ ਸਮੇਂ ਵੇਖੇ ਜਾ ਸਕਦੇ ਹਨ। ਆਪ ਜੀ ਦਾ ਸਾਰਾ ਜੀਵਨ ਇੱਕ ਜੱਦੋ ਜਹਿਦ ਦਾ ਜੀਵਨ ਸੀ। ਜਿਸ ਵੀ ਮਹਾਨ ਕੰਮ ਨੂੰ ਆਪ ਨੇ ਹੱਥ ਪਾਇਆ ਉਸ ਨੂੰ ਪੂਰਨ ਸਫਲਤਾ ਨਾਲ ਸਿਰੇ ਚਾੜ੍ਹਿਆ। ਜ਼ੁਲਮ ਦਾ ਟਾਕਰਾ ਕਰਨ ਲਈ ਜੋ ਵਿਉਂਤਾਂ ਗੁਰੂ ਜੀ ਨੇ ਬਣਾਈਆਂ ਉਹ ਆਪ ਦੀ ਅਲੌਕਿਕ ਸਮਝ ਦਾ ਸਬੂਤ ਹਨ। ਆਪ ਨੇ ਲੋਕਾਂ ਨੂੰ ਐਸੀ ਚੜ੍ਹਦੀ ਕਲਾ ਬਖਸ਼ੀ ਕਿ ਮੌਤ ਤੋਂ ਡਰਨ ਵਾਲੇ ਲੋਕਾਂ ਵਿਚ ਮਰਨ ਦਾ ਚਾਅ ਭਰਿਆ ਗਿਆ। ਆਪ ਦੇ ਉਪਦੇਸ਼ਾਂ ਦਾ ਐਸਾ ਅਸਰ ਹੋਇਆ ਕਿ ਲਿਤਾੜੇ ਹੋਏ ਲੋਕ ਸੰਸਾਰ ਦੇ ਪ੍ਰਸਿੱਧ ਯੋਧੇ ਬਣੇ।

ਮੈਕਾਲਿਫ ਲਿਖਦਾ ਹੈ ਕਿ ਗੁਰੂ ਸਾਹਿਬ ਤੋਂ ਪਹਿਲਾਂ ਸੰਸਾਰ ਦੇ ਕਿਸੇ ਵੀ ਜਰਨੈਲ ਨੂੰ ਉਨ੍ਹਾਂ ਲੋਕਾਂ ਨੂੰ ਜਥੇਬੰਦ ਕਰਨ ਦਾ ਖਿਆਲ ਤਕ ਨਹੀਂ ਸੀ ਆਇਆ ਜਿਨ੍ਹਾਂ ਨੂੰ ਦੁਰੇ ਦੁਰੇ ਕਹਿ ਕੇ ਦੁਰਕਾਰਿਆ ਜਾ ਰਿਹਾ ਸੀ। ਲਾਲਾ ਦੌਲਤ ਰਾਏ ਆਰੀਆ ਨੇ ਆਪਣੀ ਪੁਸਤਕ 'ਸਵਾਨੇ ਉਮਰੀ ਸ੍ਰੀ ਗੁਰੂ ਗੋਬਿੰਦ ਸਿੰਘ' ਵਿਚ ਲਿਖਿਆ ਹੈ ਕਿ ਜਿਨ੍ਹਾਂ ਸ਼ੂਦਰਾਂ ਦੀ ਕੋਈ ਵਾਤ ਨਹੀਂ ਸੀ ਪੁੱਛਦਾ ਅਤੇ ਜਿਨ੍ਹਾਂ ਨੂੰ ਦੁਰਕਾਰਿਆਂ ਤੇ ਫਿਟਕਾਰਦਿਆਂ ਵਾਰ ਨਹੀਂ ਸੀ ਆਉਂਦੀ ਉਨ੍ਹਾਂ ਨੂੰ ਸੰਸਾਰ ਦੇ ਯੋਧਿਆਂ ਦੇ ਟਾਕਰੇ 'ਤੇ ਖੜ੍ਹਾ ਕਰਨਾ ਨਿਰੋਲ ਤੇ ਇੱਕ ਮਾਤਰ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦਾ ਹੀ ਕੰਮ ਸੀ। ਜੋ ਲੋਕ ਪੀਸ ਕੇ ਮਿੱਟੀ ਵਿਚ ਰਲਾਏ ਜਾ ਰਹੇ ਸਨ ਤੇ ਹੀਣਿਆਂ ਵਾਂਗ ਜਿਨ੍ਹਾਂ ਨੂੰ ਰਹਿਣ 'ਤੇ ਮਜਬੂਰ ਕੀਤਾ ਜਾ ਰਿਹਾ ਸੀ, ਉਨ੍ਹਾਂ ਨੂੰ ਆਪਣੇ ਪੈਰਾਂ 'ਤੇ ਖੜ੍ਹਾ ਕਰ ਦਿੱਤਾ, ਛਾਤੀ ਨਾਲ ਲਾਇਆ ਅਤੇ "ਰੰਘਰੇਟਾ ਗੁਰੂ ਕਾ ਬੇਟਾ" ਕਹਿ ਕੇ ਸਰਦਾਰ ਬਣਾ ਦਿੱਤਾ। ਆਪ ਨੇ ਫੁਰਮਾਇਆ :

*ਜਿਨ ਕੀ ਜਾਤ ਔਰ ਕੁਲ ਮਾਹੀ,*
*ਸਰਦਾਰੀ ਨਾ ਭਈ ਕਿਦਾਹੀਂ।*
*ਇਨਹੀ ਕੋ ਸਰਦਾਰ ਬਣਾਊਂ,*
*ਤਬੇ ਗੋਬਿੰਦ ਸਿੰਘ ਨਾਮ ਕਹਾਊਂ।*
*ਇਨ ਗਰੀਬ ਸਿਖਨ ਕੋ ਦੇਊਂ ਪਾਤਸ਼ਾਹੀ,*
*ਯਾਦ ਕਰੇਂ ਹਮਰੀ ਗੁਰਿਆਈ।*

ਜਦੋਂ ਅਸੀਂ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੂੰ ਸੰਤ-ਸਿਪਾਹੀ ਦੇ ਰੂਪ ਵਿਚ ਵੇਖਦੇ ਹਾਂ ਤਾਂ ਹੈਰਾਨ ਹੁੰਦੇ ਹਾਂ ਕਿ ਰੂਹਾਨੀਅਤ ਨਾਲ ਭਰਪੂਰ ਗੁਰੂ ਜਦੋਂ ਤੇਗ ਦੀ ਮੁੱਠ ਨੂੰ ਹੱਥ ਪਾ ਲੈਂਦੇ ਹਨ ਤਾਂ ਜ਼ੁਲਮ ਨੂੰ ਜੜ੍ਹੋਂ ਉਖਾੜ ਕੇ ਰੱਖ ਦਿੰਦੇ ਹਨ। ਫਿਰ ਸੰਤ-ਸਿਪਾਹੀ ਵੀ ਐਸਾ ਹੈ ਜੋ **ਨਿਰਭਉ ਜਪੈ ਸਗਲ ਭਉ ਮਿਟੈ॥** *(੨੯੩)* ਦੇ ਗੁਰਮਤਿ ਸਿਧਾਂਤ ਉਤੇ ਪੂਰਨਾ ਪਾ ਕੇ ਵਿਖਾਉਣ ਵਾਲਾ ਹੈ।

ਜਦੋਂ ਔਰੰਗਜ਼ੇਬ ਨੇ ਕਈ ਤਰ੍ਹਾਂ ਦੇ ਹੁਕਮ ਜਾਰੀ ਕੀਤੇ ਕਿ ਕੋਈ ਰਾਗ ਨਹੀਂ ਗਾ ਸਕਦਾ, ਕੋਈ ਘੋੜ ਸਵਾਰੀ ਨਹੀਂ ਕਰ ਸਕਦਾ ਤਾਂ ਗੁਰੂ ਸਾਹਿਬ ਨੇ ਕਿਹਾ ਕਿ ਔਰੰਗਜ਼ੇਬ ਚਾਹੁੰਦਾ ਹੈ ਕਿ ਲੋਕਾਂ ਵਿਚ ਅਧੀਨਗੀ ਭਰੀ ਜਾਵੇ, ਲੋਕੀਂ ਸਿਰ ਨਿਵਾ ਕੇ ਤੁਰਨ, ਪਰ ਮੈਂ ਅਜਿਹੇ ਸਰਦਾਰ ਪੈਦਾ ਕਰਾਂਗਾ ਜੋ ਸਦਾ ਹੀ ਆਪਣਾ ਸਿਰ ਉੱਚਾ ਚੁੱਕ ਕੇ ਤੁਰਨਗੇ। ਔਰੰਗਜ਼ੇਬ ਚਾਹੁੰਦਾ ਹੈ ਕਿ ਲੋਕ ਧਰਤੀ 'ਤੇ ਕੀੜਿਆਂ ਵਾਂਗ ਰਹਿਣ ਪਰ ਮੈਂ ਉਨ੍ਹਾਂ ਨੂੰ ਸ਼ਾਹ-ਸਵਾਰ ਬਣਾਵਾਂਗਾ। ਔਰੰਗਜ਼ੇਬ ਚਾਹੁੰਦਾ ਹੈ ਕਿ ਮੰਦਿਰਾਂ ਵਿਚ ਸੰਖ ਵੱਜਣੇ ਬੰਦ ਹੋ ਜਾਣ ਪਰ ਮੈਂ ਨਗਾਰੇ ਵਜਾਵਾਂਗਾ। ਇਹ ਸਭ ਕੁਝ ਇਸ ਲਈ ਸੀ ਕਿਉਂਕਿ ਬਚਪਨ ਵਿਚ ਗੁੜ੍ਹਤੀ ਹੀ ਕੁਝ ਐਸੀ ਮਿਲੀ ਸੀ।

ਗੁਰੂ ਸਾਹਿਬ ਵੱਲੋਂ 'ਰਣਜੀਤ ਨਗਾਰਾ' ਵਜਾਉਣਾ ਵਕਤ ਦੀ ਹਕੂਮਤ ਨਾਲ ਸਿੱਧੀ ਟੱਕਰ ਲੈਣਾ ਸੀ। ਜਦੋਂ ਵੀ ਗੁਰੂ ਸਾਹਿਬ ਸ਼ਿਕਾਰ 'ਤੇ ਜਾਂਦੇ ਜਾਂ ਵਾਪਸ ਆਉਂਦੇ ਤਾਂ ਨਗਾਰਾ ਵੱਜਦਾ ਹੁੰਦਾ ਸੀ। ਜਦੋਂ ਇਸ ਨਗਾਰੇ ਬਾਰੇ ਔਰੰਗਜ਼ੇਬ ਨੂੰ ਪਤਾ ਲੱਗਾ ਤਾਂ ਉਹ ਬਹੁਤ ਦੁਖੀ ਹੋਇਆ। ਉਹ ਔਰੰਗਜ਼ੇਬ ਜੋ ਆਪਣੇ ਪੁੱਤਰ ਦੇ ਨਗਾਰਾ ਵਜਾਉਣ 'ਤੇ ਦੁਖੀ ਹੋਇਆ ਸੀ, ਗੁਰੂ ਸਾਹਿਬ ਦੇ ਨਗਾਰਾ ਵਜਾਉਣ ਤੇ ਚੁੱਪ ਕਿਵੇਂ ਰਹਿ ਸਕਦਾ ਸੀ। ਜਦੋਂ ਖੁਫ਼ੀਏ ਨੇ ਔਰੰਗਜ਼ੇਬ ਨੂੰ ਕਾਬਲ ਤੋਂ ਲਿਖਿਆ ਕਿ ਸ਼ਹਿਜ਼ਾਦਾ ਮੁਅਜ਼ਮ ਨੇ ਨਵਾਬੀ ਸੰਭਾਲਣ ਵੇਲੇ ਚਾਰ ਨਗਾਰੇ ਵਜਾਏ ਸਨ ਤਾਂ ਉਸ ਨੇ ਆਪਣੇ ਪੁੱਤਰ ਨੂੰ ਹਦਾਇਤ ਕੀਤੀ ਸੀ ਕਿ ਤੈਨੂੰ ਦਰਬਾਰ ਵਿਚ ਦਾਖ਼ਲ ਹੋਣ ਸਮੇਂ ਕੇਵਲ ਚਾਰ ਢੋਲ ਹੀ ਵਜਾਉਣੇ ਚਾਹੀਦੇ ਸਨ। ਜਿਸ ਵੇਲੇ ਅੱਲ੍ਹਾ ਤਾਲਾ ਤੈਨੂੰ ਤਖ਼ਤ ਨਸੀਬ ਕਰੇਗਾ ਤਾਂ ਰੱਜ ਕੇ ਨਗਾਰੇ ਵਜਾ ਲਵੀਂ।

ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਖ਼ਾਲਸੇ ਦੀ ਨਾ ਕੇਵਲ ਨੁਹਾਰ ਹੀ ਬਦਲੀ ਸੀ ਸਗੋਂ ਵਿਚਾਰ ਵੀ ਬਦਲ ਕੇ ਮਾਨਸਿਕ ਕ੍ਰਾਂਤੀ ਲਿਆਂਦੀ। ਖਾਲਸੇ ਨੂੰ ਇੱਕ ਵਰਦੀ, ਇੱਕੋ ਨਾਮ ਤੇ ਇੱਕੋ ਨਾਅਰਾ— "ਵਾਹਿਗੁਰੂ ਜੀ ਕਾ ਖਾਲਸਾ॥ ਵਾਹਿਗੁਰੂ ਜੀ ਕੀ ਫਤਹਿ॥" ਬਖਸ਼ੀ ਅਤੇ ਮੁਕਤੀ ਲਈ ਇੱਕੋ ਹੀ ਪੰਥ ਦੱਸਿਆ। ਜਾਤ-ਪਾਤ, ਊਚ- ਨੀਚ ਦੇ ਸਾਰੇ ਬੰਧਨ ਤੋੜ ਕੇ ਸਾਰਿਆਂ ਨੂੰ ਇੱਕੋ ਜਿਹੇ ਕਕਾਰ ਬਖਸ਼ ਕੇ ਇੱਕੋ ਹੀ ਨਿਸ਼ਾਨ ਸਾਹਿਬ ਥੱਲੇ ਇਕੱਤਰ ਕੀਤਾ। ਖਾਲਸੇ ਵਿਚ ਨਾ ਟੁੱਟਣ ਵਾਲੀ ਏਕਤਾ ਪੈਦਾ ਕੀਤੀ ਅਤੇ ਸਮੁੱਚੇ ਖਾਲਸੇ ਨੂੰ ਇੱਕ ਲੜੀ ਵਿਚ ਪਰੋ ਦਿੱਤਾ। ਗੁਰੂ ਸਾਹਿਬ ਨੇ ਖਾਲਸਾ ਸਾਜ ਕੇ ਸਿੱਖਾਂ ਨੂੰ ਨਵੇਕਲੀ ਜੀਵਨ-ਜਾਚ ਸਿਖਾਈ ਜਿਸ ਦੀ ਨੀਂਹ ਸ੍ਰੀ ਗੁਰੂ ਨਾਨਕ ਦੇਵ ਜੀ ਨੇ ਆਪਣੀ ਬਾਣੀ ਅਤੇ ਜੀਵਨ ਚੱਲਣ ਰਾਹੀਂ ਰੱਖੀ ਸੀ।

ਭਾਈ ਗੁਰਦਾਸ ਦੂਜੇ ਨੇ ਆਪਣੀ ਲਿਖੀ ਵਾਰ ਵਿਚ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੂੰ 'ਪੁਰਖ ਭਗਵੰਤ' ਕਰਕੇ ਲਿਖਿਆ ਹੈ– ਜਿਸ ਦੇ ਅਰਥ ਹੀ ਇਹ ਹਨ ਕਿ ਆਪ ਕਿਸੇ ਇੱਕ ਪ੍ਰਾਂਤ ਜਾਂ ਦੇਸ਼ ਦੇ ਹੀ ਆਗੂ ਨਹੀਂ ਸਨ ਸਗੋਂ ਉਹ ਸਾਰੇ ਵਿਸ਼ਵ ਨੂੰ ਅਗਵਾਈ ਦੇਣ ਵਾਲੇ ਸਨ। ਆਪ ਜੀ ਦੀਆਂ ਮਹਾਨ ਲਿਖਤਾਂ ਵਿਚ ਨਾ ਕਿਤੇ ਜਾਤੀਵਾਦ ਹੈ ਤੇ ਨਾ ਹੀ ਕਿਤੇ ਰਾਸ਼ਟਰਵਾਦ ਦੀ ਝਲਕ ਪੈਂਦੀ ਹੈ। ਜਦੋਂ ਅਸੀਂ ਜਾਪੁ ਸਾਹਿਬ ਵਿਚ ਇਹ ਪੜ੍ਹਦੇ ਹਾਂ :

*ਕਿ ਸਰਬੱਤ੍ਰ ਭਾਨੈ॥ ਕਿ ਸਰਬੱਤ੍ਰ ਮਾਨੈ॥*
*ਕਿ ਸਰਬੱਤ੍ਰ ਇੰਦ੍ਰੈ॥ ਕਿ ਸਰਬੱਤ੍ਰ ਚੰਦ੍ਰੈ॥*

ਤਾਂ ਸਾਨੂੰ ਆਪ ਜੀ ਦੀ ਵਿਸ਼ਾਲ ਦ੍ਰਿਸ਼ਟੀ

**ਬਾਕੀ ਸਫ਼ਾ 17 'ਤੇ**

# ਬਸੰਤ ਪੰਚਮੀ ਬਨਾਮ ਬਸੰਤ ਰੁੱਤ

**ਸਰਵਜੀਤ ਸਿੰਘ ਸੈਕਰਾਮੈਂਟੋ**

ਚੰਦਰ-ਸੂਰਜੀ ਬਿਕ੍ਰਮੀ ਕੈਲੰਡਰ ਮੁਤਾਬਕ, ਚੰਦ ਦੇ ਮਾਘ ਮਹੀਨੇ ਦੀ ਸੁਦੀ ਪੰਚਮੀ ਨੂੰ ਮਨਾਏ ਜਾਣ ਵਾਲੇ ਤਿਉਹਾਰ ਨੂੰ ਬਸੰਤ ਪੰਚਮੀ ਕਿਹਾ ਜਾਂਦਾ ਹੈ। ਭਾਵੇਂ ਇਸ ਨੂੰ ਬਸੰਤ ਰੁੱਤ ਦਾ ਆਰੰਭ ਮੰਨਿਆ ਜਾਂਦਾ ਹੈ ਪਰ ਇਸ ਦਾ ਬਸੰਤ ਰੁੱਤ ਨਾਲ ਕੋਈ ਸਬੰਧ ਨਹੀਂ ਹੈ। ਰੁੱਤਾਂ ਦਾ ਸਬੰਧ ਸੂਰਜ ਨਾਲ ਹੈ ਨਾ ਕਿ ਚੰਦ ਨਾਲ। ਰੁੱਤ ਸਦਾ ਹੀ ਇਕ ਖਾਸ ਸਮੇਂ 'ਤੇ ਆਰੰਭ ਹੁੰਦੀ ਹੈ, ਪਰ ਬਸੰਤ ਪੰਚਮੀ ਹਰ ਸਾਲ ਵੱਖ-ਵੱਖ ਸਮੇਂ 'ਤੇ ਆਉਂਦੀ ਹੈ। ਜਿਵੇਂ 2020 ਈ: ਵਿੱਚ ਬਸੰਤ ਪੰਚਮੀ 30 ਜਨਵਰੀ ਨੂੰ ਆਈ ਸੀ, 2021 ਈ: ਵਿੱਚ 16 ਫਰਵਰੀ, 2022 ਈ: ਵਿਚ 5 ਫਰਵਰੀ ਅਤੇ 2023 ਈ: ਵਿਚ 26 ਜਨਵਰੀ ਨੂੰ। ਬਸੰਤ ਪੰਚਮੀ ਆਮ ਤੌਰ 'ਤੇ 20 ਜਨਵਰੀ ਤੋਂ 17 ਫਰਵਰੀ ਦੇ ਦਰਮਿਆਨ ਆਉਂਦੀ ਹੈ।

ਬਸੰਤ ਪੰਚਮੀ, ਜਿਸ ਨੂੰ 'ਸ੍ਰੀ ਪੰਚਮੀ' ਜਾਂ 'ਸਰਸਵਤੀ ਪੂਜਾ' ਵੀ ਕਿਹਾ ਜਾਂਦਾ ਹੈ, ਦਾ ਸਬੰਧ ਦੇਵੀ ਸਰਸਵਤੀ ਨਾਲ ਮੰਨਿਆ ਜਾਂਦਾ ਹੈ। ਸਰਸਵਤੀ ਹਿੰਦੂ ਮੱਤ ਵਿੱਚ ਗਿਆਨ, ਸੰਗੀਤ ਅਤੇ ਕਲਾ ਦੀ ਦੇਵੀ ਮੰਨੀ ਜਾਂਦੀ ਹੈ। ਬਸੰਤ ਪੰਚਮੀ ਨੂੰ ਦੇਵੀ ਸਰਸਵਤੀ ਦਾ ਜਨਮ ਦਿਨ ਮਨਾਇਆ ਜਾਂਦਾ ਹੈ। 'ਹਿੰਦੂ ਮਿਥਿਹਾਸ ਕੋਸ਼' ਵਿੱਚ ਦਰਜ ਕਹਾਣੀ ਮੁਤਾਬਕ ਸਰਸਵਤੀ ਨੂੰ ਬ੍ਰਹਮਾ ਦੀ ਪੁੱਤਰੀ ਮੰਨਿਆ ਗਿਆ ਹੈ। ਭਾਰਤ ਦੇ ਕਈ ਹਿੱਸਿਆਂ ਵਿੱਚ ਬਹੁਤ ਹੀ ਉਤਸ਼ਾਹ ਅਤੇ ਖੁਸ਼ੀ ਨਾਲ ਬਸੰਤ ਪੰਚਮੀ ਦੇ ਦਿਨ ਸਰਸਵਤੀ ਦੀ ਪੂਜਾ ਕੀਤੀ ਜਾਂਦੀ ਹੈ। ਇਸ ਦਿਨ ਦੇ ਇਸ਼ਨਾਨ ਅਤੇ ਦਾਨ ਦਾ ਹਿੰਦੂ ਧਰਮ ਵਿੱਚ ਬਹੁਤ ਮਹੱਤਵ ਮੰਨਿਆ ਜਾਂਦਾ ਹੈ। ਬਸੰਤ ਪੰਚਮੀ ਵਾਲੇ ਦਿਨ ਕਈ ਥਾਵਾਂ ਉੱਤੇ ਸੰਗੀਤ ਸੰਮੇਲਨ ਅਤੇ ਕਵੀ-ਦਰਬਾਰ ਵੀ ਕਰਵਾਏ ਜਾਂਦੇ ਹਨ। ਜਿਥੇ ਇਸ ਦਿਨ ਪਤੰਗਬਾਜ਼ੀ ਦੇ ਮੁਕਾਬਲੇ ਹੁੰਦੇ ਹਨ, ਉਥੇ ਹੀ ਅੱਜ-ਕੱਲ੍ਹ ਚੀਨੀ ਡੋਰ ਕਾਰਨ ਦਰਦਨਾਕ ਹਾਦਸੇ ਵੀ ਵਾਪਰਦੇ ਹਨ।

ਬਸੰਤ, ਧਰਤੀ ਦੇ ਸੂਰਜ ਦੁਆਲੇ ਇਕ ਚੱਕਰ, ਜਿਸ ਨੂੰ ਸਾਲ ਕਹਿੰਦੇ ਹਨ, ਵਿੱਚ ਚਾਰ ਰੁੱਤਾਂ ਵਿੱਚੋਂ ਸਭ ਤੋਂ ਸੁਹਾਵਣੀ ਰੁੱਤ ਹੈ। ਆਪਣੇ ਦੇਸ਼ ਵਿਚ ਮੰਨੀਆਂ ਜਾਂਦੀਆਂ 6 ਰੁੱਤਾਂ ਵਿੱਚੋਂ ਇਕ ਰੁੱਤ, ਜੋ ਨਵੇਂ ਸਾਲ ਦੇ ਆਰੰਭ ਵਿਚ ਆਉਂਦੀ ਹੈ। ਬਸੰਤ ਰੁੱਤ ਨੂੰ ਪ੍ਰਕਿਰਤੀ ਵਿੱਚ ਇੱਕ ਨਵੀਂ ਚੇਤਨਾ ਦਾ ਸੂਚਕ ਮੰਨਿਆ ਜਾਂਦਾ ਹੈ, ਕਿਉਂਕਿ ਇਸ ਰੁੱਤ ਦੀ ਦਸਤਕ ਤੋਂ ਪਹਿਲਾਂ ਕੜਾਕੇ ਦੀ ਪੈ ਰਹੀ ਠੰਢ ਦਾ ਪ੍ਰਭਾਵ ਘਟ ਜਾਂਦਾ ਹੈ, ਦਰਖ਼ਤਾਂ ਦੀਆਂ ਨਵੀਆਂ ਕਰੂੰਬਲਾਂ ਫੁਟ ਪੈਂਦੀਆਂ ਹਨ। ਬਸੰਤ ਰੁੱਤ ਦੀ ਆਮਦ ਸਰਦ ਰੁੱਤ ਦੇ ਖਤਮ ਹੋਣ ਦੀ ਸੂਚਕ ਵੀ ਮੰਨੀ ਜਾਂਦੀ ਹੈ। ਪੰਜਾਬੀ ਅਖਾਣ ਵੀ ਇਸ ਦੀ ਤਸਦੀਕ ਕਰਦਾ ਹੈ: "ਆਈ ਬਸੰਤ-ਪਾਲਾ ਉਡੰਤ"।

ਉੱਤਰੀ ਅਰਧ ਗੋਲੇ ਵਿੱਚ, ਜਦੋਂ ਦਿਨ ਅਤੇ ਰਾਤ ਬਰਾਬਰ (March Equinox) ਹੁੰਦੇ ਹਨ, ਉਸ ਦਿਨ ਤੋਂ ਬਸੰਤ ਰੁੱਤ ਦਾ ਆਰੰਭ ਮੰਨਿਆ ਜਾਂਦਾ ਹੈ। ਜੇ ਸਾਲ ਦੀ ਵੰਡ ਚਾਰ ਰੁੱਤਾਂ ਵਿੱਚ ਕੀਤੀ ਜਾਵੇ ਤਾਂ ਇਸ ਤਰ੍ਹਾਂ ਹੁੰਦੀ ਹੈ। ਬਸੰਤ 20 ਮਾਰਚ ਤੋਂ 20 ਜੂਨ, ਗਰਮੀ 21 ਜੂਨ ਤੋਂ 21 ਸਤੰਬਰ, ਪਤਝੜ 22 ਸਤੰਬਰ ਤੋਂ 20 ਦਸੰਬਰ ਅਤੇ ਸਿਆਲ 21 ਦਸੰਬਰ ਤੋਂ 19 ਮਾਰਚ। ਆਪਣੇ ਦੇਸ਼ ਵਿੱਚ ਸਾਲ ਦੀ ਵੰਡ 6 ਰੁੱਤਾਂ ਵਿੱਚ ਕੀਤੀ ਗਈ ਹੈ। ਗੁਰਬਾਣੀ ਵਿੱਚ ਵੀ 6 ਰੁੱਤਾਂ ਦਾ ਹੀ ਜ਼ਿਕਰ ਹੈ। ਉਸ ਮੁਤਾਬਕ ਚੇਤ-ਵੈਸਾਖ ਬਸੰਤ ਰੁੱਤ, ਜੇਠ- ਹਾੜ ਗ੍ਰੀਖਮ ਰੁੱਤ, ਸਾਵਣ-ਭਾਦੋਂ ਬਰਸੁ ਰੁੱਤ, ਅੱਸੂ-ਕੱਤਕ ਸਰਦ ਰੁੱਤ, ਮੱਘਰ-ਪੋਹ ਸਿਸੀਅਰ ਰੁੱਤ ਅਤੇ ਮਾਘ-ਫੱਗਣ ਹਿਮਕਰ ਰੁੱਤ।

**ਮੂਲ ਨਾਨਕਸ਼ਾਹੀ ਕੈਲੰਡਰ ਵਿੱਚ ਸਦਾ ਸਥਿਰ ਗੁਰਬਾਣੀ ਦੀਆਂ ਰੁੱਤਾਂ**




ਇਕ ਹੋਰ ਵਸੀਲੇ ਮੁਤਾਬਕ 6 ਰੁੱਤਾਂ ਦੀ ਵੰਡ ਇਉਂ ਕੀਤੀ ਗਈ ਹੈ, ਬਸੰਤ ਰੁੱਤ (Spring) 18 ਫਰਵਰੀ ਤੋਂ 20 ਅਪ੍ਰੈਲ, ਗਰਮੀ (Summer) 21 ਅਪ੍ਰੈਲ ਤੋਂ 20 ਜੂਨ, ਬਰਸਾਤ (Monsoon) 21 ਜੂਨ ਤੋਂ 22 ਅਗਸਤ, ਪੱਤਝੜ (Autumn) 23 ਅਗਸਤ ਤੋਂ 22 ਅਕਤੂਬਰ, ਸਰਦ ਰੁੱਤ (Prewinter) 23 ਅਕਤੂਬਰ ਤੋਂ 20 ਦਸੰਬਰ ਅਤੇ ਹਿਮਕਰ ਭਾਵ ਅੱਤ ਦੀ ਸਰਦੀ (Winter) 21 ਦਸੰਬਰ ਤੋਂ 17 ਫਰਵਰੀ।

ਗਰੈਗੋਰੀਅਨ ਕੈਲੰਡਰ (Tropical year) ਜਿਸ ਦੇ ਸਾਲ ਦੀ ਲੰਬਾਈ ਧਰਤੀ ਦੇ ਸੂਰਜ ਦੁਆਲੇ ਇਕ ਚੱਕਰ ਦੇ ਸਮੇਂ ਬਰਾਬਰ ਹੈ, ਮੁਤਾਬਕ ਕੀਤੀ ਗਈ ਉਪ੍ਰੋਕਤ ਵੰਡ ਜਿਆਦਾ ਢੁਕਵੀਂ ਹੈ। ਬਾਣੀ ਦੀ ਪਾਵਨ ਪੰਗਤੀ **"ਰਥੁ ਫਿਰੈ ਛਾਇਆ ਧਨ ਤਾਕੈ ਟੀਡੁ ਲਵੈ ਮੰਝਿ ਬਾਰੇ॥"** *(ਪੰਨਾ ੧੧੦੮)* ਵਿੱਚ "ਰਥੁ ਫਿਰੈ" ਦਾ ਭਾਵ ਸੂਰਜ ਦੇ ਰੱਥ ਤੋਂ ਹੈ। ਜਦੋਂ ਸੂਰਜ ਉਤਰਾਇਣ ਨੂੰ ਜਾ ਰਿਹਾ ਹੁੰਦਾ ਹੈ ਉੱਤਰੀ

ਅਰਧ ਗੋਲੇ ਵਿੱਚ ਦਿਨ ਵੱਡਾ ਹੋ ਰਿਹਾ ਹੁੰਦਾ ਹੈ, ਤਾਂ 21 ਜੂਨ ਨੂੰ ਦਿਨ ਵਧਣੋਂ ਰੁਕ ਜਾਂਦਾ ਹੈ ਅਤੇ ਸੂਰਜ ਦਖਰਾਇਣ ਨੂੰ ਮੁੜ ਪੈਂਦਾ ਹੈ। ਉਸ ਦਿਨ ਤੋਂ ਉੱਤਰੀ ਭਾਰਤ ਵਿਚ ਵਰਖਾ ਰੁੱਤ ਦਾ ਆਰੰਭ ਮੰਨਿਆ ਜਾਂਦਾ ਹੈ। ਗੁਰੂ ਨਾਨਕ ਸਾਹਿਬ ਜੀ ਦੇ ਸਮੇਂ ਇਹ ਘਟਨਾ 16 ਹਾੜ ਨੂੰ ਵਾਪਰਦੀ ਸੀ। ਬਿਕ੍ਰਮੀ ਕੈਲੰਡਰ ਦੇ ਸਾਲ ਦੀ ਲੰਬਾਈ, ਅਸਲ ਸਾਲ ਦੀ ਲੰਬਾਈ ਵਿੱਚ ਅੰਤਰ ਹੋਣ ਕਾਰਨ ਹੁਣ ਇਹ ਘਟਨਾ 7 ਹਾੜ ਨੂੰ ਵਾਪਰਦੀ ਹੈ। ਜੇ ਅਜੇ ਵੀ ਸਾਲ ਦੀ ਲੰਬਾਈ ਨੂੰ ਨਾ ਸੋਧਿਆ ਗਿਆ ਤਾਂ ਇਹ ਫਰਕ ਵਧਦਾ ਹੀ ਜਾਵੇਗਾ।

ਸ਼੍ਰੋਮਣੀ ਗੁਰਦਵਾਰਾ ਪ੍ਰਬੰਧਕ ਕਮੇਟੀ ਦਾ ਤਾਂ ਆਲਮ ਹੀ ਨਿਰਾਲਾ ਹੈ। ਬਾਣੀ ਵਿੱਚ ਦਰਜ ਬਸੰਤ ਰਾਗ 'ਤੇ ਅਧਾਰਿਤ 'ਬਸੰਤ ਦੀ ਚੌਕੀ' ਦਾ ਆਰੰਭ ਸ੍ਰੀ ਦਰਬਾਰ ਸਾਹਿਬ ਵਿਖੇ ਲੋਹੜੀ ਵਾਲੀ ਰਾਤ ਅਤੇ ਬਾਕੀ ਗੁਰੂ ਅਸਥਾਨਾਂ 'ਤੇ ਮਾਘ ਦੀ ਸੰਗਰਾਂਦ ਤੋਂ ਕੀਤਾ ਜਾਂਦਾ ਹੈ, ਅਤੇ ਸਮਾਪਤੀ ਹੋਲੇ ਮਹੱਲੇ 'ਤੇ ਤਖ਼ਤ ਸ੍ਰੀ ਕੇਸਗੜ੍ਹ ਸਾਹਿਬ ਵਿਖੇ ਕੀਤੀ ਜਾਂਦੀ ਹੈ। ਇਸ ਮੁਤਾਬਕ ਤਾਂ ਬਸੰਤ ਰੁੱਤ ਦਾ ਆਰੰਭ ਸੂਰਜੀ ਪੋਹ ਦੇ ਆਖਰੀ ਦਿਨ ਜਾਂ ਮਾਘ ਦੀ ਸੰਗਰਾਂਦ ਵਾਲੇ ਦਿਨ ਤੋਂ ਅਤੇ ਸਮਾਪਤੀ ਚੇਤ ਵਦੀ ਏਕਮ, ਭਾਵ ਹੋਲੇ ਮਹੱਲੇ ਵਾਲੇ ਦਿਨ ਹੁੰਦੀ ਹੈ। ਚੰਦ ਦੀ ਤਾਰੀਖ ਹੋਣ ਕਾਰਨ ਹੋਲੇ ਦੀ ਤਾਰੀਖ ਵੀ ਹਰ ਸਾਲ ਬਦਲ ਜਾਂਦੀ ਹੈ। ਜੋ ਹਰ ਸਾਲ ਤਕਰੀਬਨ 1 ਮਾਰਚ ਤੋਂ 28 ਮਾਰਚ ਦੇ ਦਰਮਿਆਨ ਆਉਂਦੀ ਹੈ। ਜੇ ਇਸ ਨੂੰ ਮੰਨ ਲਿਆ ਜਾਵੇ ਤਾਂ ਗ੍ਰੀਖਮ ਰੁੱਤ ਦਾ ਆਰੰਭ ਵੀ 1 ਮਾਰਚ ਤੋਂ 28 ਮਾਰਚ ਦੇ ਦਰਮਿਆਨ ਹੀ ਹੋਵੇਗਾ। ਜਿਵੇਂ ਕਿ ਉੱਪਰ ਵੇਖ ਆਏ ਹਾਂ, ਇਹ ਮੰਨਣ ਯੋਗ ਨਹੀਂ ਹੈ। ਗੁਰੂ ਗ੍ਰੰਥ ਸਾਹਿਬ ਜੀ ਵਿੱਚ ਦਰਜ, ਰਾਮਕਲੀ ਰਾਗ ਵਿਚ ਪੰਚਮ ਪਾਤਸ਼ਾਹ ਜੀ ਵੱਲੋਂ ਉਚਾਰੀ ਗਈ ਪਾਵਨ ਪੰਗਤੀ, **"ਰੁਤਿ ਸਰਸ ਬਸੰਤ ਮਾਹ ਚੇਤੁ ਵੈਸਾਖ ਸੁਖ ਮਾਸੁ ਜੀਉ॥"** *(ਪੰਨਾ ੯੨੭)* ਵਿੱਚ ਸਪੱਸ਼ਟ ਤੌਰ 'ਤੇ ਦਰਜ ਹੈ ਕਿ ਬਸੰਤ ਦੀ ਰੁੱਤ ਚੇਤ-ਵੈਸਾਖ ਦੇ ਮਹੀਨਿਆਂ ਵਿੱਚ ਹੁੰਦੀ ਹੈ। ਫੇਰ ਪਤਾ ਨਹੀਂ ਕਿਉਂ ਸ਼੍ਰੋਮਣੀ ਕਮੇਟੀ ਬਸੰਤ ਰਾਗ ਦਾ ਗਾਇਨ 30 ਪੋਹ ਜਾਂ ਇਕ ਮਾਘ ਤੋਂ ਆਰੰਭ ਕਰਦੀ ਹੈ ਅਤੇ ਸਮਾਪਤੀ 18 ਫੱਗਣ ਤੋਂ 15 ਚੇਤ ਦਰਮਿਆਨ ਕਰਦੀ ਹੈ। ਪਰ, ਜਦੋਂ ਅਸੀਂ ਗੁਰਬਾਣੀ ਪੜ੍ਹਦੇ ਹਾਂ ਤਾਂ ਮਾਘ ਅਤੇ ਫੱਗਣ ਦੇ ਮਹੀਨੇ ਵਿੱਚ ਹਿਮਕਰ ਰੁੱਤ ਭਾਵ ਬਰਫ਼ਾਨੀ ਰੁੱਤ ਹੁੰਦੀ ਹੈ। **"ਹਿਮਕਰ ਰੁਤਿ ਮਨਿ ਭਾਵਤੀ ਮਾਘੁ ਫਗਣੁ ਗੁਣਵੰਤ ਜੀਉ॥"** *(ਪੰਨਾ ੯੨੯)*

"ਬਸੰਤ ਦੀ ਚੌਕੀ" ਮਾਘ-ਫੱਗਣ ਦੇ ਮਹੀਨੇ ਲਾਉਣ ਦੀ ਮਰਯਾਦਾ ਕਦੋਂ ਅਤੇ ਕਿਸ ਨੇ ਬਣਾਈ ਹੈ? ਇਹ ਸਵਾਲ, ਸਕੱਤਰ ਸ਼੍ਰੋਮਣੀ ਗੁਰਦਵਾਰਾ ਪ੍ਰਬੰਧਕ ਕਮੇਟੀ, ਸਕੱਤਰ ਧਰਮ ਪ੍ਰਚਾਰ ਕਮੇਟੀ, ਦਰਬਾਰ ਸਾਹਿਬ ਦੇ ਮੁੱਖ ਗ੍ਰੰਥੀ ਸਾਹਿਬਾਨ, ਕਈ ਹਜ਼ੂਰੀ ਰਾਗੀ ਜਥਿਆਂ ਅਤੇ ਪੰਜਾਬੀ ਯੂਨੀਵਰਸਿਟੀ ਪਟਿਆਲਾ ਦੇ ਵਿਦਵਾਨਾਂ ਨੂੰ ਪੁੱਛ ਚੁੱਕੇ ਹਾਂ। ਕਿਸੇ ਨੇ ਵੀ ਤਸੱਲੀ ਬਖ਼ਸ਼ ਜਵਾਬ ਨਹੀ ਦਿੱਤਾ। ਖੈਰ...। ਉਪ੍ਰੋਕਤ ਚਰਚਾ ਤੋਂ ਸਹਿਜੇ ਹੀ ਇਹ ਨਤੀਜਾ ਕੱਢਿਆ ਜਾ ਸਕਦਾ ਹੈ ਕਿ ਰੁੱਤਾਂ ਦਾ ਸਬੰਧ ਸੂਰਜ ਦੁਆਲੇ ਧਰਤੀ ਦੀ ਚਾਲ ਨਾਲ ਹੈ ਨਾ ਕਿ ਧਰਤੀ ਦੁਆਲੇ ਚੰਦ ਦੀ ਚਾਲ ਨਾਲ। ਧਰਤੀ 'ਤੇ ਰੁੱਤਾਂ ਦੀ ਅਦਲਾ ਬਦਲੀ ਰੁੱਤੀ ਸਾਲ (Tropical Year) ਦੀ ਲੰਬਾਈ ਮੁਤਾਬਕ ਹੁੰਦੀ ਹੈ, ਨਾ ਕਿ ਬਿਕ੍ਰਮੀ ਸਾਲ (Sidereal Year) ਮੁਤਾਬਕ। ਬਸੰਤ ਪੰਚਮੀ, ਸਰਸਵਤੀ ਦੀ ਪੂਜਾ ਦਾ ਤਿਉਹਾਰ ਹੈ ਨਾ ਕਿ ਬਸੰਤ ਰੁੱਤ ਦਾ ਆਰੰਭ। ਗੁਰਬਾਣੀ ਮੁਤਾਬਕ ਬਸੰਤ ਰੁੱਤ ਚੇਤ ਅਤੇ ਵੈਸਾਖ ਦੇ ਮਹੀਨੇ ਵਿੱਚ ਹੁੰਦੀ ਹੈ ਨਾ ਕਿ ਮਾਘ-ਫੱਗਣ ਵਿੱਚ, ਜਦੋਂ ਸ਼੍ਰੋਮਣੀ ਗੁਰਦਵਾਰਾ ਪ੍ਰਬੰਧਕ ਕਮੇਟੀ ਵੱਲੋਂ "ਬਸੰਤ ਦੀ ਚੌਕੀ" ਭਾਵ ਬਸੰਤ ਰਾਗ ਦਾ ਕੀਰਤਨ ਕੀਤਾ ਜਾਂਦਾ ਹੈ।

●●●

## ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੀ ਸ਼ਖ਼ਸੀਅਤ........ (ਸਫ਼ਾ 15 ਦੀ ਬਾਕੀ)

ਦੀ ਸੋਝੀ ਹੁੰਦੀ ਹੈ ਅਤੇ ਖਾਸ ਕਰਕੇ 'ਅਕਾਲ ਉਸਤਤਿ' ਵਿੱਚੋਂ ਉਹ ਸੂਯੇ ਪੜ੍ਹਦੇ ਹਾਂ ਜਿਨ੍ਹਾਂ ਵਿਚ ਦਸਮੇਸ਼ ਪਿਤਾ ਪੂਰਬ ਤੋਂ ਪੱਛਮ, ਉੱਤਰ ਤੋਂ ਦੱਖਣ ਸਭ ਪ੍ਰਾਂਤਾਂ ਤੇ ਦੇਸ਼ਾਂ ਦਾ ਜ਼ਿਕਰ ਕਰ ਕੇ ਸਾਰਿਆਂ ਉੱਪਰ ਵਾਹਿਗੁਰੂ ਦਾ ਸਾਇਆ ਅਨੁਭਵ ਕਰਦੇ ਹਨ ਤਾਂ ਉਨ੍ਹਾਂ ਦੀ ਵਿਸ਼ਾਲ ਦ੍ਰਿਸ਼ਟੀ ਪੰਜਾਬ ਤੋਂ ਅੱਗੇ ਲੰਘ ਕੇ ਦਿੱਲੀ, ਰਾਜਪੂਤਾਨਾ, ਮਹਾਂਰਾਸ਼ਟਰ, ਦੱਖਣ, ਬੰਗਲੌਰ, ਉੜੀਸਾ, ਬੰਗਾਲ, ਅਸਾਮ, ਭੂਟਾਨ, ਸਿੱਕਮ, ਨੇਪਾਲ ਤੇ ਫਿਰ ਹਿਮਾਲਾ ਵੱਲੋਂ ਲੰਘਦੀ ਹੋਈ ਚੀਨ, ਤਿੱਬਤ, ਈਰਾਨ, ਤੁਰਕੀ, ਫਰਾਂਸੀਸੀ, ਫਰੰਗੀ ਅਤੇ ਸਭ ਟਾਪੂਆਂ ਨੂੰ ਟੱਪ ਕੇ ਵਿਸ਼ਵ ਵਿਚ ਇੱਕ ਦਾ ਹੀ ਰਾਜ ਦੇਖਦੀ ਹੈ। ਆਪ 'ਅਕਾਲ ਉਸਤਤਿ' ਵਿਚ ਫੁਰਮਾਉਂਦੇ ਹਨ :

*ਬੰਗ ਕੇ ਬੰਗਾਲੀ,*
*ਫਿਰਹੰਗ ਕੇ ਫਿਰੰਗਾ ਵਾਲੀ*
*ਦਿਲੀ ਕੇ ਦਿਲਵਾਲੀ,*
*ਤੇਰੀ ਆਗਿਆ ਮੈ ਚਲਤ ਹੈਂ॥*
*ਰੋਹ ਕੇ ਰੁਹੇਲੇ ਮਾਘ ਦੇਸ ਕੇ ਮਘੇਲੇ,*
*ਬੀਰ ਬੰਗਸੀ ਬੁੰਦੇਲੇ,*
*ਪਾਪ ਪੁੰਜ ਕੋ ਮਲਤ ਹੈਂ॥*
*ਗੋਖਾ ਗੁਨ ਗਾਵੈ,*
*ਚੀਨ ਮਚੀਨ ਕੇ ਸੀਸ ਨਯਾਵੈ,*
*ਤਿਬਤੀ ਧਿਆਇ,*
*ਦੋਖ ਦੇਹ ਕੋ ਦਲਤ ਹੈਂ ॥*
*ਜਿਨੈ ਤੋਹਿ ਧਿਆਇਓ,*
*ਤਿਨੈ ਪੂਰਨ ਪ੍ਰਤਾਪ ਪਾਇਓ,*
*ਸਰਬ ਧਨ ਧਾਮ ਫਲ ਫੂਲ ਸੋ ਫਲਤ ਹੈਂ ॥*

ਆਪ ਐਸੇ 'ਪੁਰਖ ਭਗਵੰਤ' ਸਨ ਜਿਨ੍ਹਾਂ ਦਾ ਹੋਰ ਕੋਈ ਸਾਨੀ ਨਹੀਂ ਸੀ। ਬੁੱਲੇ ਸ਼ਾਹ ਨੇ ਠੀਕ ਹੀ ਕਿਹਾ ਸੀ ਕਿ ਜੇ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨਾ ਹੁੰਦੇ ਤਾਂ ਹਿੰਦੂ ਧਰਮ ਦਾ ਨਾਸ਼ ਹੋ ਜਾਣਾ ਸੀ। ਡਾਕਟਰ ਜ਼ਾਕਿਰ ਹੁਸੈਨ ਨੇ ਠੀਕ ਹੀ ਲਿਖਿਆ ਹੈ–ਜਦ ਤਕ ਮਨੁੱਖ ਦੇ ਅੰਦਰ ਭੈ ਤੇ ਬਾਹਰੀ ਦਹਿਸ਼ਤ ਹੈ ਅਤੇ ਉਹ ਮਜ਼ਹਬੀ ਤੁਅੱਸਬ, ਸਮਾਜੀ ਵਿਖੇਵੇਂ ਅਤੇ ਫੋਕੀਆਂ ਰਸਮਾਂ ਰੀਤਾਂ ਵਿਚ ਫਸਿਆ ਹੋਇਆ ਹੈ, ਸੰਸਾਰ ਗੁਰੂ ਨਾਨਕ ਸਾਹਿਬ ਤੇ ਉਨ੍ਹਾਂ ਦੇ ਦਸਵੇਂ ਰੂਪ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਵੱਲ ਟਿਕਟਿਕੀ ਲਗਾ ਕੇ ਦੇਖਦਾ ਹੀ ਰਹੇਗਾ।

●●●

# ਪੰਜ ਤਖ਼ਤਾਂ ਦੀ ਮਹਾਨਤਾ

ਡਾ. ਹਰਬੰਸ ਸਿੰਘ, ਨਵੀਂ ਦਿੱਲੀ*

ਅਸੀਂ ਹਰ ਰੋਜ਼ ਆਪਣੀ ਅਰਦਾਸ ਵਿਚ ਪੜ੍ਹਦੇ ਹਾਂ, 'ਪੰਜਾਂ ਤਖ਼ਤਾਂ, ਸਰਬੱਤ ਗੁਰਦੁਆਰਿਆਂ ਦਾ ਧਿਆਨ ਧਰ ਕੇ ਬੋਲੋ ਜੀ ਵਾਹਿਗੁਰੂ।' ਇਹ ਪੰਜ ਤਖ਼ਤ ਕਿਹੜੇ ਹਨ ਅਤੇ ਸਿੱਖ ਜਗਤ ਲਈ ਇਹਨਾਂ ਦੀ ਕੀ ਮਹਾਨਤਾ ਹੈ? ਆਓ ਅਸੀਂ ਇਹਨਾਂ ਦੇ ਇਤਿਹਾਸਕ ਪਿਛੋਕੜ ਵੱਲ ਇਕ ਝਾਤ ਮਾਰੀਏ।

**ਤਖ਼ਤ ਦਾ ਭਾਵ :**

ਭਾਈ ਕਾਹਨ ਸਿੰਘ ਨਾਭਾ (ਮਹਾਨ ਕੋਸ਼) ਅਤੇ ਡਾ. ਰਤਨ ਸਿੰਘ ਜੱਗੀ 'ਤਖ਼ਤ' ਦੇ ਅਰਥ ਇਸ ਤਰ੍ਹਾਂ ਕਰਦੇ ਹਨ–ਸੰਗਿਆ, ਬੈਠਣ ਦੀ ਚੌਕੀ, ਰਾਜ ਸਿੰਘਾਸਨ ਅਥਵਾ ਉਹ ਸਥਾਨ ਜਿੱਥੋਂ ਸ਼ਾਸਕ ਆਪਣੇ ਰਾਜ ਦਾ ਸਿੰਘਾਸਨ ਚਲਾਂਦਾ ਤੇ ਨਿਰਮਿਤ ਕਰਦਾ ਹੈ। ਰਾਜ ਕਰਨ ਵਾਲਾ, ਤਖ਼ਤ 'ਤੇ ਬੈਠ ਕੇ ਆਪਣੇ ਰਾਜ ਦੀ ਪ੍ਰਕਿਰਿਆ ਨੂੰ ਸਿਰਜਦਾ ਅਤੇ ਲੋਕ-ਭਲਾਈ ਦੇ ਕੰਮ ਕਰਦਾ ਹੈ। ਪਰ ਇਸ ਲਈ ਜ਼ਰੂਰੀ ਹੈ ਕਿ :

**ਰਾਜਾ ਤਖਤਿ ਟਿਕੈ ਗੁਣੀ, ਭੈ ਪੰਚਾਇਣ ਰਤੁ॥** *(੯੯੨)*

ਗੁਰਬਾਣੀ ਅਤੇ ਵਾਰਾਂ ਭਾਈ ਗੁਰਦਾਸ ਵਿਚ ਤਖ਼ਤ ਸ਼ਬਦ ਕਈ ਅਰਥਾਂ ਦੇ ਸੰਦਰਭ ਵਿਚ ਵਰਤਿਆ ਗਿਆ ਹੈ। ਪਰ ਜ਼ੋਰ ਹਮੇਸ਼ਾਂ ਸੱਚ, ਨਿਆਉਂ ਅਤੇ ਹਲੀਮੀ ਰਾਜ ਉਪਰ ਹੀ ਦਿੱਤਾ ਗਿਆ ਹੈ। ਸੱਚ ਦੇ ਰਾਹ 'ਤੇ ਤੁਰਨ ਵਾਲੇ ਨੂੰ ਕਿਸੇ ਦਾ ਡਰ ਨਹੀਂ :

**"ਤੂੰ ਸਚਾ ਆਪਿ ਨਿਆਉ ਸਚੁ ਤਾ ਡਰੀਐ ਕੇਤੁ॥"** *(ਅੰਕ ੮੪)*

ਸੱਚੇ ਤਖ਼ਤ ਅਤੇ ਸੱਚੀ ਪਾਤਸ਼ਾਹੀ ਦੀ ਗੱਲ ਕਰਦਿਆਂ ਭਾਈ ਗੁਰਦਾਸ ਜੀ ਵੀ ਵੀਹਵੀਂ ਵਾਰ ਦੀ ਨੌਂਵੀਂ ਪਉੜੀ ਵਿਚ ਲਿਖਦੇ ਹਨ :

**ਸਤਿਗੁਰ ਪੁਰਖੁ ਦਇਆਲੁ ਦਇਆ ਕਰਿ ਆਇਆ॥**
**ਨਿਰੰਕਾਰ ਆਕਾਰੁ ਸਬਦੁ ਸੁਣਾਇਆ॥**
**ਸਾਧਸੰਗਤਿ ਸਚੁ ਖੰਡ ਥੇਹੁ ਵਸਾਇਆ॥**
**ਸਚਾ ਤਖਤੁ ਬਣਾਇ ਸਲਾਮੁ ਕਰਾਇਆ॥**

ਦੁਨੀਆਂ ਦੀਆਂ ਪਾਤਸ਼ਾਹੀਆਂ ਝੂਠੀਆਂ ਹਨ। ਉਹ ਇਕ ਨਾ ਇਕ ਦਿਨ ਬਿਨਸ ਜਾਣਗੀਆਂ। ਪਰ ਸੱਚੀ ਪਾਤਸ਼ਾਹੀ ਅਤੇ ਸੱਚੇ ਤਖ਼ਤ ਨੂੰ ਕੋਈ ਨਹੀਂ ਮੁਕਾ ਸਕਦਾ। ਅਜੇਹੇ ਤਖ਼ਤ ਦਾ ਕਰਤਾ ਕੇਵਲ ਅਕਾਲ ਪੁਰਖ ਹੀ ਹੋ ਸਕਦਾ ਹੈ ਜਿਸ ਦਾ ਦਰਬਾਰ ਸਭ ਤੋਂ ਉੱਚਾ ਹੈ ਤੇ ਉਹ ਪਾਤਸ਼ਾਹਾਂ ਦਾ ਵੀ ਪਾਤਸ਼ਾਹ ਹੈ :

**ਵਡਾ ਤੇਰਾ ਦਰਬਾਰੁ ਸਚਾ ਤੁਧੁ ਤਖਤੁ॥**
**ਸਿਰਿ ਸਾਹਾ ਪਾਤਿਸਾਹੁ, ਨਿਹਚਲੁ ਚਉਰੁ ਛਤੁ॥** *(੯੬੪)*

## ਸ੍ਰੀ ਅਕਾਲ ਤਖ਼ਤ ਸਾਹਿਬ :



ਸਿੱਖ ਜਗਤ ਦੇ ਪੰਜ ਤਖ਼ਤਾਂ ਵਿੱਚੋਂ ਸ੍ਰੀ ਅਕਾਲ ਤਖ਼ਤ ਸਾਹਿਬ ਸਭ ਤੋਂ ਪਹਿਲਾ ਅਤੇ ਸ਼੍ਰੋਮਣੀ ਤਖ਼ਤ ਹੈ। ਇਸ ਦੀ ਸਿਰਜਨਾ ਗੁਰੂ ਹਰਿਗੋਬਿੰਦ ਸਾਹਿਬ ਜੀ ਨੇ 1606 ਈਸਵੀ ਵਿਚ ਕੀਤੀ ਸੀ। (ਗੁਰਬਿਲਾਸ ਪਾਤਸ਼ਾਹੀ ਛੇਵੀਂ ਨੇ ਇਸ ਦੀ ਸਥਾਪਨਾ ਦੀ ਤਰੀਕ 15 ਜੂਨ ਦਿੱਤੀ ਹੈ।) – A

ਇਹ ਤਖ਼ਤ ਸਿੱਖ ਇਤਿਹਾਸ ਵਿਚ ਵਾਪਰਨ ਵਾਲੀਆਂ ਘਟਨਾਵਾਂ ਅਤੇ ਬਦਲਦੀਆਂ ਪ੍ਰਸਥਿਤੀਆਂ ਦੀ ਉਪਜ ਸੀ।

30 ਮਈ 1606 ਨੂੰ ਗੁਰੂ ਅਰਜਨ ਦੇਵ ਜੀ ਮਹਾਰਾਜ ਉਪਰ ਬਾਗੀ ਸ਼ਹਿਜ਼ਾਦੇ ਖੁਸਰੋ ਦੀ ਮਦਦ ਕਰਨ ਦਾ ਦੋਸ਼ ਲਗਾ ਕੇ (ਤੁਜ਼ਕੇ ਜਹਾਂਗੀਰੀ), ਗੁਰੂ ਜੀ ਨੂੰ ਲਾਹੌਰ ਲਿਜਾ ਕੇ ਸ਼ਹੀਦ ਕਰ ਦਿੱਤਾ ਗਿਆ ਸੀ। ਬੇਸ਼ਕ ਐਸ ਵੇਲੇ ਬਾਲ-ਗੁਰੂ ਹਰਿਗੋਬਿੰਦ ਜੀ ਦੀ ਉਮਰ ਕੇਵਲ 11 ਸਾਲ ਦੀ ਸੀ ਪਰ ਉਹਨਾਂ ਨੇ ਇਹ ਅਨੁਭਵ ਕਰ ਲਿਆ ਸੀ ਕਿ ਜੇ ਸਿੱਖ ਧਰਮ ਅਤੇ ਇਸ ਧਰਮ ਦੇ ਆਦਰਸ਼ਾਂ ਨੂੰ ਜੀਉਂਦਾ ਰੱਖਣਾ ਹੈ ਤਾਂ ਨਿਰੀ ਭਗਤੀ ਦੇ ਆਸਰੇ ਇਸ ਨੂੰ ਪ੍ਰਫੁਲਤ ਨਹੀਂ ਕੀਤਾ ਜਾ ਸਕਦਾ। ਦੈਵੀ ਸਿਧਾਂਤਾਂ ਦੀ ਰੱਖਿਆ ਅਤੇ ਜ਼ੁਲਮ ਦਾ ਟਾਕਰਾ ਕਰਨ ਲਈ ਤਲਵਾਰ ਪਕੜਨੀ ਜ਼ਰੂਰੀ ਹੋ ਗਈ ਹੈ।

ਗੁਰਗੱਦੀ 'ਤੇ ਬਿਰਾਜਮਾਨ ਹੁੰਦਿਆਂ ਹੀ ਆਪ ਜੀ ਨੇ ਮੀਰੀ ਅਤੇ ਪੀਰੀ ਦੀਆਂ ਦੋ ਤਲਵਾਰਾਂ ਪਹਿਨੀਆਂ। ਇਕ ਧਰਮ ਦੀ ਰੱਖਿਆ ਲਈ ਸੀ ਅਤੇ ਦੂਸਰੀ ਸੰਸਾਰ ਵਿਚ ਅਣਖ, ਆਜ਼ਾਦੀ ਅਤੇ ਸਵੈਮਾਨ ਨਾਲ ਜੀਣ ਦੀ ਪ੍ਰਤੀਕ ਸੀ। ਆਪ ਜੀ ਦੇ ਨਿੱਡਰ ਸੁਭਾਅ ਅਤੇ ਸਿੱਖ ਜਗਤ ਵਿਚ ਆ ਰਹੇ ਇਸ ਪ੍ਰੀਵਰਤਨ ਨੂੰ ਭਾਈ ਗੁਰਦਾਸ ਜੀ ਨੇ ਇਸ ਤਰ੍ਹਾਂ ਬਿਆਨ ਕੀਤਾ ਹੈ :

**ਪੰਜਿ ਪਿਆਲੇ ਪੰਜ ਪੀਰ, ਛਠਮੁ ਪੀਰੁ ਬੈਠਾ ਗੁਰੁ ਭਾਰੀ॥.....**
**ਦਲਿਭੰਜਨ ਗੁਰੁ ਸੂਰਮਾ, ਵਡ ਜੋਧਾ ਬਹੁ ਪਰਉਪਕਾਰੀ॥**
*(ਵਾਰ 1/48)*

**ਖ਼ਾਲਸਾ ਕਾਲਜ, ਦਿੱਲੀ ਯੂਨੀਵਰਸਿਟੀ। A–ਕੁਝ ਲੇਖਕਾਂ ਨੇ ਇਸ ਤਖ਼ਤ ਦੀ ਸਿਰਜਨਾ 1608 ਜਾਂ 1609 ਵਿਚ ਹੋਈ ਮੰਨੀ ਹੈ ਜੋ ਠੀਕ ਜਾਪਦੀ ਹੈ –ਸੰਪਾਦਕ*

ਇਸੇ ਤਰ੍ਹਾਂ ਇਹੀ ਵਿਦਵਾਨ ਛੱਬੀਵੀਂ ਵਾਰ ਦੀ ਚੌਥੀ ਪਉੜੀ ਵਿਚ ਲਿਖਦਾ ਹੈ :

**ਧਰਮਸਾਲ ਕਰਿ ਬਹੀਦਾ, ਇਕਤ ਥਾਉਂ ਨ ਟਿਕੈ ਟਿਕਾਇਆ॥**
**ਪਾਤਿਸਾਹ ਘਰਿ ਆਵਦੇ, ਗੜਿ ਚੜਿਆ ਪਾਤਿਸਾਹ ਚੜਾਇਆ॥**
**ਉਮਤਿ ਮਹਲੁ ਨ ਪਾਵਦੀ, ਨਠਾ ਫਿਰੈ ਨ ਡਰੈ ਡਰਾਇਆ॥**
**..... .....**
**ਅਜਰੁ ਜਰੈ ਨ ਆਪੁ ਜਣਾਇਆ॥**

ਗੁਰੂ ਹਰਿਗੋਬਿੰਦ ਜੀ ਨੇ ਲੋਕਾਂ ਦੇ ਮਨਾਂ 'ਚੋਂ ਡਰ ਤੇ ਸਹਿਮ ਦੀ ਭਾਵਨਾ ਨੂੰ ਦੂਰ ਕਰਨ ਲਈ ਅਜੇਹੇ ਤਖ਼ਤ ਅਤੇ ਅਜੇਹੀ ਪਾਤਸ਼ਾਹੀ ਦਾ ਸੰਕਲਪ ਦਿੱਤਾ ਜੋ 'ਅਕਾਲ' ਹੈ, ਕਾਲ ਰਹਿਤ ਤੇ ਸਦਾ ਥਿਰ ਰਹਿਣ ਵਾਲਾ ਹੈ। ਡਾ. ਬਲਕਾਰ ਸਿੰਘ ਨੇ ਲੋਕ ਮਾਨਸ ਵਿਚ 'ਸੱਚੀ ਪਾਤਿਸ਼ਾਹੀ' ਦਾ ਸੰਕਲਪ ਕੁਝ ਇਸ ਤਰ੍ਹਾਂ ਕੀਤਾ ਹੈ :

**ਔਰ ਬਾਦਸ਼ਾਹੀ, ਸਭ ਲੋਗਨ ਕੀ ਬਾਦਸ਼ਾਹੀ॥**
**ਪਾਤਿਸ਼ਾਹੋਂ ਪਰ ਸਾਚੀ, ਤੇਰੀ ਪਾਤਿਸ਼ਾਹੀ ਹੈ॥**

ਜਿਸ ਤਖ਼ਤ ਨੂੰ ਗੁਰੂ ਹਰਿਗੋਬਿੰਦ ਜੀ ਨੇ ਸਿਰਜਿਆ, ਉਸ ਨੂੰ **ਅਕਾਲ ਬੁੰਗਾ** ਅਥਵਾ ਅਕਾਲ ਤਖ਼ਤ ਦਾ ਨਾਮ ਦਿੱਤਾ ਗਿਆ। ਇਹ ਅਕਾਲ ਪੁਰਖ ਸੱਚੀ ਪਾਤਿਸ਼ਾਹੀ ਅਤੇ 'ਜੁਗੋ ਜੁਗ ਅਟੱਲ' ਹੋਣ ਦਾ ਪ੍ਰਤੀਕ ਅਤੇ ਨੀਸਾਣੁ ਹੈ। ਇਹ ਆਦਿ ਕਾਲ ਤੋਂ ਹੀ ਸਿੱਖ ਧਰਮ, ਸਿੱਖ ਜਥੇਬੰਦੀ ਅਤੇ ਸਿੱਖ ਸਿਆਸਤ ਦਾ ਕੇਂਦਰ ਅਤੇ ਰੱਖਿਅਕ ਰਿਹਾ ਹੈ। ਇਹ ਸਿੱਖੀ ਦੀ ਆਨ, ਸ਼ਾਨ ਅਤੇ ਸਵੈਮਾਨ ਦਾ ਜ਼ਾਮਨ ਹੈ।

**ਸਿਰਦਾਰ ਕਪੂਰ ਸਿੰਘ ਅਨੁਸਾਰ ਇਸ ਤਖ਼ਤ ਨੇ ਸਮੁੱਚੇ ਪੰਜਾਬ ਅਤੇ (ਵਿਸ਼ਵ ਭਰ ਦੇ ਲੋਕਾਂ ਨੂੰ) ਸਮਾਜਕ, ਧਾਰਮਕ ਅਤੇ ਸਿਆਸੀ ਆਜ਼ਾਦੀ ਹਾਸਲ ਕਰਨ ਲਈ ਸੇਧ ਅਤੇ ਸ਼ਕਤੀ ਪ੍ਰਦਾਨ ਕੀਤੀ ਹੈ।** ਇਹ ਸਿੱਖ ਕੌਮ ਦੀਆਂ ਸਰਬ ਪੱਖੀ ਸ਼ਕਤੀਆਂ ਦਾ ਸਾਂਝਾ ਕੇਂਦਰ ਵੀ ਹੈ ਅਤੇ ਸਰੋਤ ਵੀ। ਆਪਣੀ ਸਥਾਪਤੀ ਦੇ ਪਹਿਲੇ ਦਿਨ ਤੋਂ ਹੀ ਸ੍ਰੀ ਅਕਾਲ ਤਖ਼ਤ ਸਾਹਿਬ ਨੇ ਸਿੱਖ ਧਰਮ ਅਤੇ ਸਿੱਖ ਕੌਮ ਦਾ ਮਾਰਗ-ਦਰਸ਼ਨ ਕੀਤਾ ਹੈ। ਸਿੱਖ ਇਤਿਹਾਸ ਦੀਆਂ ਅਨੇਕ ਘਟਨਾਵਾਂ ਹਨ ਜਿਨ੍ਹਾਂ ਤੋਂ ਸਪਸ਼ਟ ਹੈ ਕਿ ਅਨੇਕਾਂ ਵਾਰ ਮਿਥੇ ਹੋਏ ਨਿਸ਼ਾਨੇ ਦੀ ਪ੍ਰਾਪਤੀ ਲਈ ਸੰਘਰਸ਼ ਦੀ ਸ਼ੁਰੂਆਤ ਸ੍ਰੀ ਅਕਾਲ ਤਖ਼ਤ ਸਾਹਿਬ ਤੋਂ ਹੀ ਹੁੰਦੀ ਰਹੀ ਹੈ। ਇੱਥੋਂ ਲਏ ਗਏ ਫੈਸਲੇ ਅਤੇ ਜਾਰੀ ਕੀਤੇ ਗਏ ਹੁਕਮਨਾਮਿਆਂ ਨੂੰ ਸਮੁੱਚਾ ਸਿੱਖ ਜਗਤ ਪ੍ਰਵਾਨ ਕਰਦਾ ਰਿਹਾ ਹੈ, ਤੇ ਅੱਜ ਵੀ ਕਰਦਾ ਹੈ।

ਗੁਰੂ ਹਰਿਗੋਬਿੰਦ ਜੀ ਇੱਥੇ ਬੈਠ ਕੇ ਢਾਡੀਆਂ ਦੀਆਂ ਵਾਰਾਂ ਸੁਣਦੇ, ਹੁਕਮਨਾਮੇ ਜਾਰੀ ਕਰਦੇ ਅਤੇ ਸਿੱਖਾਂ ਦੇ ਜੰਗੀ ਕਰਤਬ ਵੇਖਿਆ ਕਰਦੇ ਸਨ।ਲੋਕ ਇਨਸਾਫ਼ ਲੈਣ ਲਈ ਆਪਣੀਆਂ ਫ਼ਰਿਆਦਾਂ ਲੈ ਕੇ ਗੁਰੂ ਜੀ ਕੋਲ ਹਾਜ਼ਰ ਹੁੰਦੇ। ਸਿੱਖ ਸੇਵਕ ਜਾਣਦੇ ਸਨ ਕਿ ਗੁਰੂ ਜੀ ਨੂੰ ਚੰਗੇ ਘੋੜੇ, ਚੰਗੇ ਸ਼ਸਤਰ ਅਤੇ ਚੰਗੇ ਨੌਜੁਆਨ ਹਾਸਲ ਕਰਕੇ ਬੇਹੱਦ ਖ਼ੁਸ਼ੀ ਹੁੰਦੀ ਹੈ।

ਅਜੇਹੀਆਂ ਭੇਟਾਵਾਂ ਦਾ ਨਤੀਜਾ ਇਹ ਨਿਕਲਿਆ ਕਿ ਥੋੜੇ ਹੀ ਸਮੇਂ ਵਿਚ ਗੁਰੂ ਜੀ ਕੋਲ ਕਈ ਸੌ ਸੁਆਰਾਂ ਦੀ ਸ਼ਕਤੀਸ਼ਾਲੀ ਸੈਨਾ ਤਿਆਰ ਹੋ ਗਈ।

ਗੁਰੂ ਜੀ ਨੂੰ ਮੁਗਲਾਂ ਦੇ ਵਿਰੁੱਧ ਚਾਰ ਲੜਾਈਆਂ ਲੜਨੀਆਂ ਪਈਆਂ ਅਤੇ ਫਿਰ ਆਪ 1635 ਵਿਚ ਆਪਣੇ ਨਵੇਂ ਵਸਾਏ ਨਗਰ ਕੀਰਤਪੁਰ ਸਾਹਿਬ ਚਲੇ ਗਏ। ਆਪ ਜੀ ਦੇ ਇੱਥੋਂ ਜਾਣ ਤੋਂ ਬਾਅਦ ਸ੍ਰੀ ਦਰਬਾਰ ਸਾਹਿਬ ਅਤੇ ਸ੍ਰੀ ਅਕਾਲ ਤਖ਼ਤ ਸਾਹਿਬ 'ਤੇ ਪ੍ਰਿਥੀਚੰਦ ਦੇ ਵਾਰਸਾਂ ਦਾ ਕਬਜ਼ਾ ਹੋ ਗਿਆ। ਪਿੱਛੋਂ ਇੱਥੋਂ ਦਾ ਪ੍ਰਬੰਧ ਸੁਧਾਰਨ ਲਈ ਗੁਰੂ ਗੋਬਿੰਦ ਸਿੰਘ ਜੀ ਅਤੇ ਮਾਤਾ ਸੁੰਦਰੀ ਜੀ ਨੇ ਭਾਈ ਮਨੀ ਸਿੰਘ ਨੂੰ ਇੱਥੋਂ ਦਾ ਪ੍ਰਬੰਧਕ (ਸੇਵਾਦਾਰ) ਨਿਯੁਕਤ ਕਰ ਕੇ ਭੇਜਿਆ। ਅਠ੍ਹਾਰਵੀਂ ਸਦੀ ਦੇ ਪਹਿਲੇ ਅੱਧ ਵਿਚ ਜਦੋਂ ਸਿੱਖਾਂ ਉਪਰ ਸਖ਼ਤੀਆਂ ਦਾ ਦੌਰ ਸ਼ੁਰੂ ਹੋਇਆ ਤਾਂ ਕੇਵਲ ਸ੍ਰੀ ਦਰਬਾਰ ਸਾਹਿਬ ਅਤੇ ਸ੍ਰੀ ਅਕਾਲ ਤਖ਼ਤ ਸਾਹਿਬ ਹੀ ਸਿੱਖਾਂ ਲਈ ਰੋਸ਼ਨੀ, ਪ੍ਰੇਰਨਾ ਅਤੇ ਚੜ੍ਹਦੀ ਕਲਾ ਦੇ ਪ੍ਰਤੀਕ ਬਣੇ ਰਹੇ। ਡਾ. ਹਰੀ ਰਾਮ ਗੁਪਤਾ ਲਿਖਦਾ ਹੈ ਕਿ ਉਹ ਮੌਤ ਦੀ ਪ੍ਰਵਾਹ ਕੀਤੇ ਬਗੈਰ ਇਹਨਾਂ ਸਥਾਨਾਂ ਦੀ ਯਾਤਰਾ ਕਰਨ ਅਤੇ ਅੰਮ੍ਰਿਤ ਸਰੋਵਰ ਵਿਚ ਇਸ਼ਨਾਨ ਕਰਨ ਆਉਂਦੇ ਰਹੇ।

ਅਠ੍ਹਾਰਵੀਂ ਸਦੀ ਦੀਆਂ ਕੁਝ ਪ੍ਰਮੁੱਖ ਘਟਨਾਵਾਂ ਜਿਨ੍ਹਾਂ ਦਾ ਸ੍ਰੀ ਅਕਾਲ ਤਖ਼ਤ ਸਾਹਿਬ ਨਾਲ ਸਬੰਧ ਹੈ ਉਹ ਹਨ ਸਰਬੱਤ ਖਾਲਸਾ ਦੇ ਇਕੱਠ ਜਿਹੜੇ 14 ਅਕਤੂਬਰ 1745, 29 ਮਾਰਚ 1748, 7 ਨਵੰਬਰ, 1760 ਅਤੇ 10 ਅਪ੍ਰੈਲ 1763 ਵਿਚ ਸੱਦੇ ਗਏ। ਦਲ ਖਾਲਸਾ ਦੀ ਸਥਾਪਤੀ, ਰਾਮ ਰਉਣੀ ਕਿਲ੍ਹੇ ਦੀ ਉਸਾਰੀ, ਕਸੂਰ ਵਿਰੁੱਧ ਹਮਲੇ ਦੀ ਯੋਜਨਾ ਅਤੇ ਫਿਰ ਸਰਹੰਦ ਅਤੇ ਲਾਹੌਰ ਨੂੰ ਜਿੱਤਣ ਦੇ ਫੈਸਲੇ ਅਕਾਲ ਤਖ਼ਤ ਸਾਹਿਬ ਵਿਖੇ ਹੀ ਕੀਤੇ ਗਏ। 1757, 1762 ਅਤੇ 1764 ਵਿਚ ਜਦੋਂ ਅਹਿਮਦਸ਼ਾਹ ਅਬਦਾਲੀ ਨੇ ਸ੍ਰੀ ਦਰਬਾਰ ਸਾਹਿਬ ਅਤੇ ਅਕਾਲ ਤਖ਼ਤ ਨੂੰ ਢਾਹਿਆ ਤਾਂ ਸਿੰਘਾਂ ਨੇ ਅਗਲੇ ਹੀ ਸਾਲ ਸ੍ਰੀ ਦਰਬਾਰ ਸਾਹਿਬ ਦੇ ਪੁਨਰ ਨਿਰਮਾਣ ਦਾ ਕਾਰਜ ਆਰੰਭ ਕਰਕੇ ਇਹ ਸਪਸ਼ਟ ਕਰ ਦਿੱਤਾ ਕਿ ਸਿੱਖ ਕਿਸੇ ਵੀ ਜ਼ੁਲਮ ਅੱਗੇ ਝੁਕਣ ਅਤੇ ਗੁਰਦੁਆਰਿਆਂ ਦੀ ਬੇਅਦਬੀ ਬਰਦਾਸ਼ਤ ਕਰਨ ਲਈ ਤਿਆਰ ਨਹੀਂ।

1764 ਵਿਚ 30 ਸਿੰਘਾਂ ਦਾ ਜਥਾ ਨਿਹੰਗ ਗੁਰਬਖਸ਼ ਸਿੰਘ ਦੀ ਅਗਵਾਈ ਵਿਚ ਅਹਿਮਦਸ਼ਾਹ ਅਬਦਾਲੀ ਦੀਆਂ 30,000 ਫੌਜਾਂ ਦਾ ਮੁਕਾਬਲਾ ਕਰਦਾ ਹੋਇਆ ਸ੍ਰੀ ਅਕਾਲ ਤਖ਼ਤ ਸਾਹਿਬ ਦੇ ਸਥਾਨ 'ਤੇ ਸ਼ਹੀਦ ਹੋ ਗਿਆ ਸੀ। ਉਹਨਾਂ ਦਾ ਯਾਦਗਾਰੀ ਸਥਾਨ ਸ੍ਰੀ ਅਕਾਲ ਤਖ਼ਤ ਸਾਹਿਬ ਦੇ ਪਿਛਲੇ ਪਾਸੇ ਕਾਇਮ ਹੈ।

ਸਿੱਖ ਸ੍ਰੀ ਅਕਾਲ ਤਖ਼ਤ ਸਾਹਿਬ ਦੇ ਸਥਾਨ 'ਤੇ ਸਾਲ ਵਿਚ ਦੋ ਵਾਰ ਇਕੱਠੇ ਹੋਇਆ ਕਰਦੇ ਸਨ–ਵਿਸਾਖੀ ਅਤੇ ਦੀਵਾਲੀ ਦੇ ਮੌਕੇ 'ਤੇ। ਉਹ ਆਪਣੀਆਂ ਪ੍ਰਾਪਤੀਆਂ ਅਤੇ ਕਮਜ਼ੋਰੀਆਂ ਬਾਰੇ ਵਿਚਾਰ ਕਰਦੇ ਤੇ ਫਿਰ ਕੌਮ ਦੀ ਚੜ੍ਹਦੀ ਕਲਾ ਲਈ ਆਪਣੇ ਪ੍ਰੋਗਰਾਮ ਉਲੀਕਦੇ ਤੇ ਫ਼ੈਸਲੇ ਲੈਂਦੇ ਸਨ। ਸਾਰੀਆਂ ਮਿਸਲਾਂ ਦੇ ਸਿੱਖ ਸਰਦਾਰ ਸਰਬੱਤ ਖਾਲਸਾ ਦੁਆਰਾ ਲਏ ਗਏ ਫ਼ੈਸਲਿਆਂ ਅਨੁਸਾਰ ਹੀ ਕੰਮ ਕਰਦੇ ਸਨ। ਡਾ. ਗੰਡਾ ਸਿੰਘ Early European Accounts of the Sikhs ਦੇ ਹਵਾਲੇ ਨਾਲ ਦੱਸਦੇ ਹਨ ਕਿ ਅਜੇਹੇ ਮੌਕਿਆਂ 'ਤੇ ਸਿੱਖ ਅਕਾਲ ਤਖ਼ਤ ਸਾਹਿਬ ਆ ਕੇ ਇਕੱਠੇ ਹੋ ਜਾਇਆ ਕਰਦੇ ਸਨ। 1984 ਵਿਚ ਬਲੂਸਟਾਰ ਔਪਰੇਸ਼ਨ ਦੇ ਸਮੇਂ ਸ੍ਰੀ ਅਕਾਲ ਤਖ਼ਤ ਸਾਹਿਬ ਦੀ ਇਤਿਹਾਸਕ ਇਮਾਰਤ ਨੂੰ ਭਾਰੀ ਨੁਕਸਾਨ ਪਹੁੰਚਿਆ ਸੀ। ਬੇਸ਼ਕ ਸਰਕਾਰੀ ਤੌਰ 'ਤੇ ਇਸ ਦੀ ਮੁਰੰਮਤ ਕਰਵਾ ਦਿੱਤੀ ਗਈ

ਪਰ ਕੌਮ ਨੇ ਉਸ ਅਕਾਲ ਤਖ਼ਤ ਨੂੰ ਕਦੇ ਪ੍ਰਵਾਨ ਨਹੀਂ ਸੀ ਕੀਤਾ। ਸਰਕਾਰੀ ਬੰਦਿਆਂ ਦੁਆਰਾ ਬਣਵਾਇਆ ਗਿਆ ਅਕਾਲ ਤਖ਼ਤ 1986 ਵਿਚ ਢਾਹ ਦਿੱਤਾ ਗਿਆ। ਉਸ ਦੇ ਸਥਾਨ 'ਤੇ ਹੁਣ ਨਵੀਂ ਬਣੀ ਇਮਾਰਤ, ਧੌਣ ਉੱਚੀ ਕਰਕੇ ਕਹਿ ਰਹੀ ਹੈ ਕਿ ਕਾਲ ਰਹਿਤ ਇਹ ਤਖ਼ਤ ਉਸ ਸਰਬ ਸ਼ਕਤੀਵਾਨ ਅਕਾਲ ਪੁਰਖ ਦੇ ਨਿਆਂ ਦਾ ਪ੍ਰਤੀਕ ਹੈ ਜਿਸ ਦੇ ਅੱਗੇ ਦੁਨੀਆਂ ਦੀਆਂ ਕੁਲ ਸ਼ਕਤੀਆਂ ਆ ਕੇ ਝੁਕ ਜਾਂਦੀਆਂ ਹਨ।

ਪੰਥ ਵਿਰੋਧੀ ਕੰਮ ਕਰਨ ਵਾਲੇ ਵਿਅਕਤੀਆਂ ਅਥਵਾ ਜਥੇਬੰਦੀਆਂ ਨੂੰ ਇਥੇ ਸੱਦਿਆ ਅਤੇ ਉਹਨਾਂ ਨੂੰ ਸਜ਼ਾ ਸੁਣਾਈ ਜਾਂਦੀ ਹੈ। ਇੱਥੋਂ ਮਿਲੀ ਸਜ਼ਾ ਨੂੰ 'ਤਨਖਾਹ ਲਗਣੀ' ਕਿਹਾ ਜਾਂਦਾ ਹੈ। ਸਿੱਖ ਇਤਿਹਾਸ ਵਿਚ ਅਜੇਹੇ ਲੋਕਾਂ ਦੀ ਲੰਮੀ ਲਿਸਟ ਹੈ ਜਿਨ੍ਹਾਂ ਨੂੰ ਉਹਨਾਂ ਦੀਆਂ ਕਾਰਵਾਈਆਂ ਕਾਰਨ 'ਤਨਖਾਹ' ਲਾਈ ਜਾਂਦੀ ਰਹੀ ਹੈ। ਇੱਥੇ ਹੀ ਗੰਭੀਰ ਪੰਥਕ ਮਸਲਿਆਂ 'ਤੇ ਵਿਚਾਰਾਂ ਕੀਤੀਆਂ ਅਤੇ ਫ਼ੈਸਲੇ ਲਏ ਜਾਂਦੇ ਹਨ। ਇੱਥੋਂ ਜਾਰੀ ਕੀਤਾ ਗਿਆ ਹੁਕਮਨਾਮਾ ਸਮੁੱਚੀ ਕੌਮ ਨੂੰ ਪ੍ਰਵਾਨ ਕਰਨਾ ਪੈਂਦਾ ਹੈ। ਦੇਸ਼, ਕੌਮ ਅਤੇ ਪੰਥ ਲਈ ਕੀਤੀਆਂ ਸੇਵਾਵਾਂ ਬਦਲੇ ਇੱਥੋਂ ਮਿਲਿਆ ਸਿਰੋਪਾ ਸਭ ਤੋਂ ਉੱਚਾ ਸਨਮਾਨ ਸਮਝਿਆ ਜਾਂਦਾ ਹੈ। ਜਦੋਂ ਕਦੇ ਵੀ ਅਕਾਲ ਤਖ਼ਤ ਸਾਹਿਬ ਦਾ ਕੋਈ ਜਥੇਦਾਰ ਨਿੱਜੀ ਮੁਫ਼ਾਦ ਜਾਂ ਸਰਕਾਰੀ ਪ੍ਰਭਾਵ ਥੱਲੇ ਆ ਕੇ ਕੋਈ ਫ਼ੈਸਲਾ ਕਰਦਾ ਰਿਹਾ ਹੈ, ਉਦੋਂ ਉਦੋਂ ਹੀ ਕੌਮ ਵਿਚ ਨਵੇਂ ਵਿਵਾਦ ਖੜ੍ਹੇ ਹੋ ਜਾਂਦੇ ਰਹੇ ਹਨ। ਜਲ੍ਹਿਆਂ ਵਾਲੇ ਬਾਗ ਦੇ ਕਾਤਲ ਜਨਰਲ ਡਾਇਰ ਨੂੰ ਉਸ ਸਮੇਂ ਦੇ ਸਰਬਰਾਹ ਅਰੂੜ ਸਿੰਘ ਵੱਲੋਂ ਅਕਾਲ ਤਖ਼ਤ 'ਤੇ ਬੁਲਾ ਕੇ ਉਸ ਨੂੰ ਸਿਰੋਪਾ ਦੇਣਾ ਜਾਂ ਕਾਮਾ ਗਾਟਾ ਮਾਰੂ ਜਹਾਜ਼ ਦੇ ਸ਼ਹੀਦਾਂ ਦੀ ਕਾਰਵਾਈ ਨੂੰ ਸਰਕਾਰ ਵਿਰੋਧੀ ਦੱਸਣਾ ਇਨ੍ਹਾਂ ਗ਼ਲਤ ਫ਼ੈਸਲਿਆਂ ਦੀਆਂ ਟੂਕ ਮਾਤਰ ਮਿਸਾਲਾਂ ਹਨ। ਗੁਰਦੁਆਰਾ ਸੁਧਾਰ ਲਹਿਰ ਸਮੇਂ ਇੱਥੋਂ ਹੀ ਸ਼ਾਂਤਮਈ ਰਹਿਣ ਦਾ ਪ੍ਰਣ ਕਰਕੇ ਜਥੇ ਰਵਾਨਾ ਹੁੰਦੇ ਰਹੇ ਅਤੇ ਇੱਥੋਂ ਹੀ ਮੌਜੂਦਾ ਸਮੇਂ ਵਿਚ ਪੰਜਾਬੀ ਸੂਬੇ ਅਤੇ ਧਰਮ ਯੁੱਧ ਮੋਰਚੇ ਆਦਿ ਸ਼ੁਰੂ ਹੁੰਦੇ ਰਹੇ ਹਨ। **ਲੋੜ ਹੈ ਕੁਝ ਅਜੇਹੀ ਪ੍ਰਕਿਰਿਆ ਵਿਕਸਿਤ ਕਰਨ ਦੀ ਕਿ ਪੰਜਾਂ ਤਖ਼ਤਾਂ ਦੀ ਮਰਯਾਦਾ ਇਕ ਹੋ ਜਾਵੇ ਅਤੇ ਕਿਸੇ ਵੀ ਤਖ਼ਤ ਦਾ ਜਥੇਦਾਰ ਅਤੇ ਖ਼ਾਸ ਕਰਕੇ ਸ੍ਰੀ ਅਕਾਲ ਤਖ਼ਤ ਸਾਹਿਬ ਦਾ ਜਥੇਦਾਰ ਆਪਣੀ ਪਦਵੀ ਅਤੇ ਸਨਮਾਨਿਤ ਪੁਜ਼ੀਸ਼ਨ ਦਾ ਦੁਰ-ਉਪਯੋਗ ਨਾ ਕਰ ਸਕੇ।** ਕੌਮ ਦੀ ਭਲਾਈ ਸ੍ਰੀ ਅਕਾਲ ਤਖ਼ਤ ਸਾਹਿਬ ਨਾਲ ਜੁੜੇ ਰਹਿਣ ਵਿਚ ਹੀ ਨਿਸਚਿਤ ਕੀਤੀ ਜਾ ਸਕਦੀ ਹੈ। ਸਿਰਫ਼ ਇਕ ਇਹੀ ਸਥਾਨ ਹੈ ਜੋ ਕੌਮ ਨੂੰ ਇਕ ਮੁੱਠ ਰੱਖਣ ਅਤੇ ਆਪਣੇ ਮੌਲਿਕ ਅਧਿਕਾਰਾਂ ਦੀ ਸੁਰੱਖਿਆ ਅਤੇ ਪ੍ਰਾਪਤੀ ਲਈ ਜੂਝਣ ਦੀ ਸ਼ਕਤੀ ਪ੍ਰਦਾਨ ਕਰ ਸਕਦਾ ਹੈ। ਕਿਤਨਾ ਚੰਗਾ ਹੋਵੇ ਕਿ ਸਾਰੇ ਤਖ਼ਤਾਂ ਦੀ ਮਰਯਾਦਾ ਇਕ ਹੋ ਜਾਵੇ।

## ਤਖ਼ਤ ਸ੍ਰੀ ਕੇਸਗੜ੍ਹ ਸਾਹਿਬ

ਸਿੱਖ ਧਰਮ ਦਾ ਦੂਜਾ ਵੱਡਾ ਤਖ਼ਤ ਸ੍ਰੀ ਕੇਸਗੜ੍ਹ ਸਾਹਿਬ ਹੈ। ਇੱਥੇ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਮਹਾਰਾਜ ਨੇ 30 ਮਾਰਚ ਸੰਨ 1699 ਨੂੰ ਵਿਸਾਖੀ ਵਾਲੇ ਦਿਨ ਖਾਲਸਾ ਪੰਥ ਦੀ ਸਾਜਨਾ ਕੀਤੀ ਸੀ। ਇਹ



ਮਨੁੱਖੀ ਆਜ਼ਾਦੀ ਲਈ ਛੇੜੇ ਗਏ ਸੰਘਰਸ਼ ਅਤੇ ਇਨਕਲਾਬ ਦੀ ਧਰਤੀ ਹੈ ਜਿਸ ਦੀ ਗੂੰਜ ਸਾਨੂੰ ਅਮਰੀਕਨ ਆਜ਼ਾਦੀ ਦੇ ਘੋਸ਼ਣਾ ਪੱਤਰ (Declaration of Independence 1774) ਅਤੇ ਫ੍ਰਾਂਸੀਸੀ ਕ੍ਰਾਂਤੀ (1789) ਦੇ ਫਿਲਾਸਫਰਾਂ - ਰੂਸੋ, ਵੋਲਟੇਅਰ ਅਤੇ ਸੌਂਟੈਸਕੀਉ ਦੀਆਂ ਰਚਨਾਵਾਂ ਵਿਚ ਦਰਜ ਵਿਚਾਰਾਂ ਦੇ ਰੂਪ ਵਿਚ ਸਾਫ ਦਿਖਾਈ ਦੇਂਦੀ ਹੈ। ਇੱਥੋਂ (ਅਨੰਦਪੁਰ ਸਾਹਿਬ ਤੋਂ) ਹੀ ਮਨੁੱਖ-ਮਾਤਰ ਲਈ ਧਾਰਮਿਕ ਆਜ਼ਾਦੀ ਦੀ ਰੱਖਿਆ ਕਰਨ ਵਾਲੇ ਗੁਰੂ ਤੇਗ ਬਹਾਦਰ ਜੀ ਨੇ ਕਸ਼ਮੀਰੀ ਪੰਡਤਾਂ ਦੀ ਫ਼ਰਿਆਦ ਸੁਣ ਕੇ ਆਪਣਾ ਸੀਸ ਕੁਰਬਾਨ ਕਰ ਦਿੱਤਾ ਸੀ ਤੇ ਇੱਥੋਂ ਹੀ ਧਾਰਮਿਕ, ਸਮਾਜਿਕ ਤੇ ਰਾਜਨੀਤਕ ਧੱਕੇਸ਼ਾਹੀ ਅਤੇ ਜ਼ੁਲਮ ਵਿਰੁੱਧ ਡਟ ਜਾਣ ਦੀ ਸਿੱਖਿਆ ਗੁਰੂ ਗੋਬਿੰਦ ਸਿੰਘ ਜੀ ਨੇ ਦਿੱਤੀ ਸੀ। ਇਹ ਖ਼ਾਲਸੇ ਦੀ ਜਨਮ ਭੂਮੀ ਹੈ ਅਤੇ ਇੱਥੋਂ ਪੈਦਾ ਹੋਏ ਇਨਕਲਾਬ ਨੇ ਭਾਰਤੀ ਇਤਿਹਾਸ ਨੂੰ ਕਈ ਤਰ੍ਹਾਂ ਨਾਲ ਪ੍ਰਭਾਵਤ ਕੀਤਾ ਹੈ। ਅਜੋਕੇ ਸਮੇਂ ਵਿਚ ਰਾਜਾਂ ਨੂੰ ਵੱਧ ਅਧਿਕਾਰ ਦੇਣ ਦੀ ਗੱਲ ਵੀ ਆਨੰਦਪੁਰ ਸਾਹਿਬ ਤੋਂ ਉੱਠੀ ਸੀ ਜਿਸ ਨੇ ਸਮੇਂ ਦੀ ਹਕੂਮਤ ਨੂੰ ਹਿਲਾ ਕੇ ਰੱਖ ਦਿੱਤਾ ਸੀ।

ਸ੍ਰੀ ਅਨੰਦਪੁਰ ਸਾਹਿਬ ਜਿਸ ਨੂੰ ਤਖ਼ਤ ਸ੍ਰੀ ਕੇਸਗੜ੍ਹ ਸਾਹਿਬ ਦੇ ਰੂਪ ਵਿਚ ਜਾਣਿਆ ਜਾਂਦਾ ਹੈ ਸ਼ਿਵਾਲਿਕ ਪਹਾੜੀਆਂ ਦੀਆਂ ਜੜ੍ਹਾਂ ਵਿਚ ਸਤਲੁਜ ਦਰਿਆ ਦੇ ਖੱਬੇ ਕੰਢੇ ਉਪਰ ਸਥਿੱਤ ਹੈ।

ਇਸ ਨਗਰ ਦੀ ਨੀਂਹ 1665 ਵਿਚ ਗੁਰੂ ਤੇਗ ਬਹਾਦਰ ਜੀ ਨੇ ਰੱਖੀ ਸੀ। ਕੁਝ ਸਮਾਂ ਪਹਿਲਾਂ ਇਸ ਨਗਰ ਦੀ ਸਥਾਪਤੀ ਦੇ 350 ਸਾਲ ਵਿਸ਼ਵ ਭਰ ਵਿਚ ਬੜੀ ਸ਼ਰਧਾ ਅਤੇ ਚੜ੍ਹਦੀ ਕਲਾ ਨਾਲ ਮਨਾਏ ਗਏ ਹਨ। ਕੁਝ ਸਮਾਂ ਪਹਿਲਾਂ 'ਵਿਰਾਸਤੇ ਖਾਲਸਾ' ਦੀ ਸਥਾਪਤੀ ਨਾਲ ਇਸ ਤਖ਼ਤ ਤੇ ਨਗਰ ਦੀ ਅਹਿਮੀਅਤ ਬਹੁਤ ਵਧ ਗਈ ਹੈ। ਇਸ ਦਾ ਮੁਢਲਾ ਨਾਮ ਮਾਖੋਵਾਲ ਸੀ। ਜਦੋਂ ਗੁਰੂ ਤੇਗ ਬਹਾਦਰ ਜੀ ਨੇ ਇਹ ਨਗਰ ਵਸਾਇਆ ਤਾਂ ਇਸ ਦਾ ਨਾਮ 'ਚੱਕ ਨਾਨਕੀ' ਰੱਖਿਆ ਗਿਆ। ਨਾਨਕੀ ਜੀ, ਗੁਰੂ ਤੇਗ ਬਹਾਦਰ ਜੀ ਦੇ ਪੂਜਨੀਕ ਮਾਤਾ ਜੀ ਸਨ। 1688-1689 ਵਿਚ ਜਦੋਂ ਗੁਰੂ ਗੋਬਿੰਦ ਸਿੰਘ ਜੀ ਪਾਉਂਟਾ ਸਾਹਿਬ ਤੋਂ ਵਾਪਸ ਇੱਥੇ ਆਏ ਤਾਂ ਨਗਰ ਦਾ ਨਾਮ ਅਨੰਦਪੁਰ ਸਾਹਿਬ ਰੱਖਿਆ ਗਿਆ। ਇਸ ਨਗਰ ਦਾ ਇਹੀ ਨਾਮ ਅੱਜ ਤਕ ਪ੍ਰਚਲਤ ਹੈ। ਅੰਮ੍ਰਿਤ ਦੀ ਦਾਤ ਅਤੇ ਸਿੱਖ ਧਰਮ ਵਿਚ ਕੇਸਾਂ ਦੀ ਮਹਾਨਤਾ

ਕਾਰਨ ਇਸ ਤਖ਼ਤ ਨੂੰ ਕੇਸਗੜ੍ਹ ਸਾਹਿਬ ਕਰਕੇ ਜਾਣਿਆ ਜਾਂਦਾ ਹੈ।

ਇਸ ਨਗਰ ਦੇ ਪੱਛਮ ਵੱਲ ਗੁਰਦੁਆਰਾ ਬਿਭੌਰ ਸਾਹਿਬ ਹੈ ਅਤੇ ਦੱਖਣ ਪੂਰਬ ਵੱਲ ਅੱਠ ਕਿਲੋਮੀਟਰ ਦੀ ਵਿੱਥ 'ਤੇ ਕੀਰਤਪੁਰ ਸਾਹਿਬ ਹੈ ਜਿੱਥੇ ਸਤਵੇਂ ਪਾਤਸ਼ਾਹ ਗੁਰੂ ਹਰਿ ਰਾਇ ਜੀ ਅਤੇ ਅੱਠਵੇਂ ਗੁਰੂ-ਗੁਰੂ ਹਰਿਕ੍ਰਿਸ਼ਨ ਜੀ ਦਾ ਪ੍ਰਕਾਸ਼ ਹੋਇਆ ਸੀ। ਇੱਥੇ ਹੀ ਦਰਿਆ ਸਤਲੁਜ ਦੇ ਕੰਢੇ, ਪਾਤਾਲਪੁਰੀ ਦੇ ਅਸਥਾਨ 'ਤੇ ਗੁਰੂ ਹਰਿਗੋਬਿੰਦ ਜੀ ਦੇ ਪਵਿੱਤਰ ਸਰੀਰ ਨੂੰ (1664 ਈ:) ਅਗਨ ਭੇਟ ਕੀਤਾ ਗਿਆ ਸੀ।

ਤਖ਼ਤ ਸ੍ਰੀ ਕੇਸਗੜ੍ਹ ਸਾਹਿਬ, ਅਨੰਦਪੁਰ ਨੇ ਆਪਣੀ ਸਥਾਪਤੀ ਦੇ ਸਮੇਂ ਤੋਂ ਹੀ ਸਿੱਖ ਇਤਿਹਾਸ ਵਿਚ ਬੜਾ ਅਹਿਮ ਰੋਲ ਅਦਾ ਕੀਤਾ ਹੈ। ਇਹ ਤਖ਼ਤ ਹਮੇਸ਼ਾ ਉਹਨਾਂ ਲੋਕਾਂ ਦੀ ਆਵਾਜ਼ ਬਣਦਾ ਰਿਹਾ ਹੈ ਜਿਨ੍ਹਾਂ ਨੂੰ ਆਰਥਿਕ, ਸਮਾਜਿਕ ਅਤੇ ਧਾਰਮਿਕ ਅਸਮਾਨਤਾ ਕਾਰਨ ਅਤੇ ਰਾਜਸੀ ਗੁਲਾਮੀ ਕਰਕੇ ਜ਼ਿਲਤ ਭਰਿਆ ਜੀਵਨ ਜੀਣ ਲਈ ਮਜਬੂਰ ਹੋਣਾ ਪੈਂਦਾ ਸੀ। ਗੁਰੂ ਗੋਬਿੰਦ ਸਿੰਘ ਜੀ ਨੇ ਇੱਥੋਂ ਹੀ ਸਮਾਜਿਕ ਬਰਾਬਰੀ ਦੇ ਅਧਾਰ 'ਤੇ ਖਾਲਸੇ ਦੀ ਸਿਰਜਨਾ ਕਰਕੇ ਵਿਸ਼ਵ ਭਰ ਦੇ ਲੋਕਾਂ ਨੂੰ ਇਕ ਨਵਾਂ ਸੰਕਲਪ ਅਤੇ ਨਵਾਂ ਭਾਈਚਾਰਾ ਦੇ ਕੇ ਇਤਿਹਾਸ ਨੂੰ ਇਕ ਅਜਿਹਾ ਕ੍ਰਾਂਤੀਕਾਰੀ ਜਜ਼ਬਾ ਦਿੱਤਾ ਹੈ ਕਿ ਸਿੱਖ ਬੰਦ ਬੰਦ ਕਟਵਾ ਸਕਦਾ ਹੈ, ਚਰਖੜੀਆਂ 'ਤੇ ਚੜ੍ਹ ਸਕਦਾ ਹੈ, ਬੱਚਿਆਂ ਦੇ ਟੋਟੇ ਟੋਟੇ ਕਰਵਾ ਕੇ ਗਲਾਂ ਵਿਚ ਹਾਰ ਪੁਆ ਸਕਦਾ ਹੈ, ਪਰ ਜ਼ੁਲਮ ਅੱਗੇ ਝੁਕ ਨਹੀਂ ਸਕਦਾ।

ਗੁਰੂ ਗੋਬਿੰਦ ਸਿੰਘ ਜੀ ਨੇ ਆਪਣੇ ਜੀਵਨ ਦਾ ਬਹੁਤਾ ਸਮਾਂ ਇੱਥੇ ਹੀ ਬਿਤਾਇਆ ਸੀ। ਇੱਥੇ ਹੀ ਉਹਨਾਂ ਦੇ ਗ੍ਰਹਿ ਵਿਖੇ ਧਰਮ ਵੀਰ ਬਾਬਾ ਜੁਝਾਰ ਸਿੰਘ, ਬਾਬਾ ਜ਼ੋਰਾਵਰ ਸਿੰਘ ਅਤੇ ਬਾਬਾ ਫਤਹਿ ਸਿੰਘ ਜੀ ਪੈਦਾ ਹੋਏ ਸਨ। (ਬਾਬਾ ਅਜੀਤ ਸਿੰਘ ਜੀ ਦਾ ਜਨਮ ਪਾਉਂਟਾ ਸਾਹਿਬ ਵਿਖੇ ਹੋਇਆ ਸੀ) ਇੱਥੇ ਹੀ ਗੁਰੂ ਗੋਬਿੰਦ ਸਿੰਘ ਜੀ ਨੇ ਆਪਣੇ ਸਿੱਖਾਂ ਨੂੰ ਸੈਨਿਕ ਸਿਖਿਆ ਦਿੱਤੀ ਸੀ ਅਤੇ ਇੱਥੇ ਹੀ ਭਾਈ ਮਨੀ ਸਿੰਘ ਅਤੇ ਨੰਦਲਾਲ ਗੋਯਾ ਜੀ ਨੇ ਸਾਹਿਤ ਰਚਨਾ ਕੀਤੀ ਸੀ। ਗੁਰੂ ਜੀ ਦੇ ਦਰਬਾਰ ਵਿਚ ਕਈ ਕਵੀ ਅਤੇ ਸਾਹਿਤਕਾਰ ਸਨ ਜਿਨ੍ਹਾਂ ਨੂੰ ਗੁਰੂ ਦੇ ਖਜ਼ਾਨੇ 'ਚੋਂ ਮਾਲੀ ਸਹਾਇਤਾ ਦਿੱਤੀ ਜਾਂਦੀ ਸੀ। ਗੁਰੂ ਜੀ ਦੀ ਵਧ ਰਹੀ ਲੋਕਪ੍ਰਿਯਤਾ ਅਤੇ ਸੈਨਿਕ ਗਤੀਵਿਧੀਆਂ ਨੂੰ ਵੇਖ ਕੇ ਆਸ ਪਾਸ ਦੇ ਪਹਾੜੀ ਰਾਜੇ ਅਤੇ ਮੁਗਲ ਫ਼ੌਜਦਾਰ ਡਰ ਗਏ ਸਨ।

ਉਹਨਾਂ ਨੇ ਗੁਰੂ ਜੀ ਨੂੰ ਦਬਾਉਣ ਲਈ ਔਰੰਗਜ਼ੇਬ ਪਾਸ ਸ਼ਕਾਇਤਾਂ ਅਤੇ ਬੇਨਤੀਆਂ ਲਿਖ ਕੇ ਭੇਜਣੀਆਂ ਸ਼ੁਰੂ ਕਰ ਦਿੱਤੀਆਂ ਸਨ। ਅਖਬਾਰਾਤਿ-ਦਰਬਾਰੇ ਮੁਅੱਲਾ ਵਿਚ ਨਵੰਬਰ 1693 ਦਾ ਦਰਜ ਕੀਤਾ ਇਕ ਆਦੇਸ਼ ਮਿਲਦਾ ਹੈ, ਜਿਸ ਵਿਚ ਸਰਹੰਦ ਅਤੇ ਰੋਪੜ ਦੇ ਫ਼ੌਜਦਾਰਾਂ ਨੂੰ ਇਹ ਹਦਾਇਤ ਕੀਤੀ ਗਈ ਹੈ ਕਿ ਗੋਬਿੰਦ ਰਾਇ (ਗੁਰੂ ਗੋਬਿੰਦ ਸਿੰਘ) ਦੇ ਪੈਰੋਕਾਰਾਂ ਨੂੰ ਉਸ ਤੱਕ ਪਹੁੰਚਣ ਤੋਂ ਰੋਕਣ।

ਖ਼ਾਲਸੇ ਲਈ ਕੇਸ ਰੱਖਣੇ ਤੇ ਪੰਜ ਕਕਾਰਾਂ ਦਾ ਧਾਰਨੀ ਹੋਣਾ ਲਾਜ਼ਮੀ ਕਰਾਰ ਦਿੱਤਾ ਗਿਆ। ਜਿਨ੍ਹਾਂ ਸਮਾਜਿਕ ਬੁਰਾਈਆਂ ਅਤੇ ਨਸ਼ਿਆਂ ਤੋਂ ਦੂਰ ਰਹਿਣ ਲਈ ਪਾਬੰਦੀ ਲਗਾਈ ਗਈ, ਉਸ ਸਿਧਾਂਤ ਨੂੰ ਅੱਜ ਵੀ ਵਿਸ਼ਵ ਭਰ ਵਿਚ ਪ੍ਰਚਾਰਨ ਦੀ ਲੋੜ ਹੈ। ਪ੍ਰਿੰਸੀਪਲ ਤੇਜਾ ਸਿੰਘ, ਡਾ. ਗੰਡਾ ਸਿੰਘ, ਸਿੱਖ ਇਤਿਹਾਸ ਵਿਚ ਲਿਖਦੇ ਹਨ ਕਿ ਕੁਝ ਹੀ ਦਿਨਾਂ ਵਿਚ 80,000 ਪ੍ਰਾਣੀ ਅੰਮ੍ਰਿਤ ਛਕ ਕੇ ਸਿੰਘ ਸਜ ਗਏ ਸਨ।

ਇਸ ਤਖ਼ਤ ਦੀ ਮਹਾਨਤਾ ਦੇ ਸਬੰਧ ਵਿਚ ਮਹਾਨ ਵਿਦਵਾਨ ਪੰਡਤ ਤਾਰਾ ਸਿੰਘ ਨਰੋਤਮ, ਸ੍ਰੀ ਗੁਰ ਤੀਰਥ ਸੰਗ੍ਰਹਿ ਵਿਚ ਲਿਖਦੇ ਹਨ, "ਇਸ ਗੁਰਦੁਆਰੇ ਮੇਂ ਗੁਰੂ ਜੀ ਨੇ ਕੇਸੋਂ ਮੇਂ ਅੰਮ੍ਰਿਤ ਦੇਨੇ ਕੀ ਚਾਲ ਕਰੀ ਹੈ, ਇਸ ਲੀਏ ਨਾਮ ਕੇਸਗੜ੍ਹ ਹੈ। ਅਸਲ ਮੇਂ ਖਾਲਸੇ ਮਾਰਗ ਕਾ ਮੂਲ ਅਸਥਾਨ ਯਹੀ ਹੈ।"

ਤਖ਼ਤ ਸ੍ਰੀ ਕੇਸਗੜ੍ਹ ਸਾਹਿਬ ਸਮੁੱਚੇ ਅਨੰਦਪੁਰ ਸਾਹਿਬ ਦਾ ਕੇਂਦਰੀ ਸਥਾਨ ਹੈ। ਇਹ ਪਹਾੜੀ ਨੁਮਾ ਉੱਚੇ ਸਥਾਨ 'ਤੇ ਬਣਿਆ ਹੋਇਆ ਹੈ। ਇਸ ਤਖ਼ਤ ਦੀ ਬਣਤਰ ਅਤੇ ਉਸਾਰੀ ਇਕ ਕਿਲ੍ਹੇ ਵਾਂਗ ਹੈ। ਵੈਸੇ ਗੁਰੂ ਗੁਬਿੰਦ ਸਿੰਘ ਜੀ ਨੇ ਨਗਰ ਦੀ ਸੁਰੱਖਿਆ ਲਈ ਪੰਜ ਕਿਲ੍ਹੇ ਬਣਵਾਏ ਸਨ, ਇਹ ਸਨ ਕਿਲ੍ਹਾ ਆਨੰਦਗੜ੍ਹ, ਕਿਲ੍ਹਾ ਲੋਹਗੜ੍ਹ, ਕਿਲ੍ਹਾ ਹੋਲਗੜ੍ਹ, ਕਿਲ੍ਹਾ ਫਤਹਿਗੜ੍ਹ ਅਤੇ ਕਿਲ੍ਹਾ ਤਾਰਾ ਗੜ੍ਹ। ਕਿਲ੍ਹਾ ਆਨੰਦਗੜ੍ਹ ਨਗਰ ਦੀ ਸਭ ਤੋਂ ਉੱਚੀ ਥਾਂ (ਇੱਕ ਪਹਾੜੀ ਉੱਪਰ) ਉਸਾਰਿਆ ਗਿਆ ਸੀ। ਇਹ ਬਾਕੀ ਸਾਰੇ ਕਿਲ੍ਹਿਆਂ ਤੋਂ ਮਜ਼ਬੂਤ ਸੀ। ਇਸ ਦੀ ਭੂਗੋਲਿਕ ਸਥਿਤੀ ਵੀ ਕੁਝ ਐਸੀ ਸੀ ਕਿ ਕੋਈ ਵੀ ਦੁਸ਼ਮਨ ਕਿਸੇ ਵੀ ਪਾਸਿਉਂ ਇਸ ਕਿਲ੍ਹੇ 'ਤੇ ਹਮਲਾ ਕਰਕੇ ਕੋਈ ਪ੍ਰਭਾਵਸ਼ਾਲੀ ਅਸਰ ਨਹੀਂ ਸੀ ਪਾ ਸਕਦਾ। ਕਿਲ੍ਹੇ ਦੇ ਅੰਦਰ ਤੈਨਾਤ ਸਿੱਖ ਸੈਨਿਕਾਂ ਦੀਆਂ ਪਾਣੀ ਦੀਆਂ ਲੋੜਾਂ ਪੂਰੀਆਂ ਕਰਨ ਲਈ ਕਿਲ੍ਹੇ ਵਿਚ ਇਕ ਡੂੰਘੀ ਬਾਉਲੀ ਸੀ, ਜਿਸ ਦਾ ਨਿਰਮਲ ਤੇ ਠੰਡਾ ਜਲ ਅੱਜ ਵੀ ਸਿੱਖ ਸ਼ਰਧਾਲੂਆਂ ਲਈ ਜੀਅ ਦਾਨ ਦੇਣ ਵਰਗਾ ਹੈ।

ਮੁਗਲਾਂ ਅਤੇ ਪਹਾੜੀ ਰਾਜਿਆਂ ਨਾਲ ਹੋਈਆਂ ਲੜਾਈਆਂ ਮਗਰੋਂ 1704 ਵਿਚ ਜਦੋਂ ਗੁਰੂ ਗੋਬਿੰਦ ਸਿੰਘ ਜੀ ਨੇ ਅਨੰਦਪੁਰ ਸਾਹਿਬ ਛੱਡਿਆ ਤਾਂ ਮੁਗਲਾਂ ਨੇ ਇਹ ਸਾਰੇ ਕਿਲ੍ਹੇ ਢਾਹ ਦਿੱਤੇ। ਇਸੇ ਕਿਲ੍ਹੇ ਦੀ ਨਵ-ਉਸਾਰੀ ਤੇ ਬਾਕੀ ਕਿਲ੍ਹਿਆਂ ਦਾ ਕੰਮ ਸਿੱਖ ਮਿਸਲਾਂ ਦੇ ਸਮੇਂ ਹੋਇਆ। ਉਦੋਂ ਇਹਨਾਂ ਸਥਾਨਾਂ ਦੀ ਦੇਖ ਭਾਲ ਬਾਬਾ ਨੈਣਾ ਸਿੰਘ ਜੀ ਕਰ ਰਹੇ ਸਨ।

ਉਹਨਾਂ ਨੇ ਆਪਣੇ ਦੇਹਾਂਤ ਤੋਂ ਪਹਿਲਾਂ ਨਿਹੰਗ ਮਿਸਲ ਦੀ ਜਥੇਦਾਰੀ ਅਕਾਲੀ ਬਾਬਾ ਫੂਲਾ ਸਿੰਘ ਨੂੰ ਸੌਂਪੀ ਸੀ ਜਿਨ੍ਹਾਂ ਨੇ ਖ਼ਾਲਸਾ ਰਾਜ ਦੇ ਵਿਸਥਾਰ ਅਤੇ ਮਜ਼ਬੂਤੀ ਲਈ ਆਪਣਾ ਤਨ, ਮਨ ਅਤੇ ਧਨ ਸਭ ਪੰਥ ਦੇ ਲੇਖੇ ਲਗਾ ਦਿੱਤਾ ਸੀ। ਕਸੂਰ (1807), ਮੁਲਤਾਨ (1818) ਅਤੇ ਕਸ਼ਮੀਰ (1819) ਦੀਆਂ ਲੜਾਈਆਂ ਉਹਨਾਂ ਦਲੇਰੀ ਅਤੇ ਆਪਾ ਵਾਰੂ ਸਪਿਰਟ ਕਰਕੇ ਹੀ ਜਿੱਤੀਆਂ ਸਨ। ਕਿਲ੍ਹਾ ਆਨੰਦਗੜ੍ਹ ਦੀ ਮੌਜੂਦਾ ਇਮਾਰਤ ਸੰਤ ਬਾਬਾ ਸੇਵਾ ਸਿੰਘ ਜੀ ਨੌਰੇ ਵਾਲੇ, ਸੰਤ ਬਾਬਾ ਭਾਗ ਸਿੰਘ ਅਤੇ ਸੰਤ ਬਾਬਾ ਲਾਭ ਸਿੰਘ ਜੀ ਦੀ ਦੇਣ ਹੈ।

ਆਨੰਦਗੜ੍ਹ ਸਾਹਿਬ ਵਿਖੇ ਹੋਲੇ-ਮਹੱਲੇ ਅਤੇ ਵਿਸਾਖੀ ਦਾ ਗੁਰਪੁਰਬ ਬੜੇ ਉਤਸ਼ਾਹ ਅਤੇ ਜਜ਼ਬੇ ਨਾਲ ਮਨਾਇਆ ਜਾਂਦਾ ਹੈ। ਹੋਲੇ-ਮਹੱਲੇ ਦੇ ਮੌਕੇ 'ਤੇ ਸਿਆਸੀ ਪਾਰਟੀਆਂ ਵੱਡੀਆਂ ਵੱਡੀਆਂ ਕਾਨਫ਼ਰੰਸਾਂ ਕਰਦੀਆਂ ਹਨ ਅਤੇ ਭਵਿੱਖ ਲਈ ਆਪਣੇ ਪ੍ਰੋਗਰਾਮ ਉਲੀਕਦੀਆਂ ਹਨ। ਨਿਹੰਗ ਸਿੰਘ ਆਪਣੀ ਪੁਰਾਣੀ ਪਰੰਪਰਾ ਨੂੰ ਜਾਰੀ ਰੱਖਦੇ ਹੋਏ ਘੋੜਿਆਂ 'ਤੇ ਸਵਾਰ ਹੋ ਕੇ ਆਪਣੇ ਜੰਗੀ ਕਰਤਬ ਦਿਖਾਂਦੇ ਤੇ ਦਰਸ਼ਕਾਂ ਦੀ ਪ੍ਰਸ਼ੰਸਾ ਹਾਸਲ ਕਰਦੇ ਹਨ।

ਤਖ਼ਤ ਸ੍ਰੀ ਕੇਸਗੜ੍ਹ ਸਾਹਿਬ ਵਿਖੇ ਗੁਰੂ ਗੋਬਿੰਦ ਸਿੰਘ ਜੀ ਦੇ ਕਈ ਸ਼ਸਤਰ ਸੰਭਾਲੇ ਪਏ ਹਨ। ਇਹ ਸ਼ਸਤਰ ਹਨ :

(1) ਇਤਿਹਾਸਕ ਖੰਡਾ, ਜਿਸ ਨਾਲ ਪਹਿਲੀ ਵਾਰ ਅੰਮ੍ਰਿਤ ਤਿਆਰ ਕੀਤਾ ਗਿਆ।(2) ਕਟਾਰ, (3) ਕਰਪਾ ਬਰਛਾ, (4) ਨਾਗਣੀ ਬਰਛਾ, ਜਿਸ ਨਾਲ ਦੁਸ਼ਮਣਾਂ ਵੱਲੋਂ ਭੇਜੇ ਗਏ ਮਸਤ ਹਾਥੀ ਨੂੰ ਭਾਈ ਬਚਿੱਤਰ ਸਿੰਘ ਨੇ ਜ਼ਖਮੀ ਕਰਕੇ ਪਿੱਛੇ ਭਜਾ ਦਿੱਤਾ ਸੀ, (5) ਬੰਦੂਕ, (6) ਸੈਫ਼, ਇਹ ਮੁਗਲ ਬਾਦਸ਼ਾਹ ਬਹਾਦਰ ਸ਼ਾਹ ਨੇ ਗੁਰੂ ਜੀ ਨੂੰ ਭੇਂਟ ਕੀਤੀ ਸੀ।

ਇਹਨਾਂ ਤੋਂ ਇਲਾਵਾ ਕੁਝ ਸ਼ਸਤਰ ਸੰਨ 1965 ਵਿਚ ਇੰਗਲੈਂਡ ਤੋਂ ਲਿਆਂਦੇ ਗਏ ਸਨ। ਇਹ ਸ਼ਸਤਰ ਵੀ ਤਖ਼ਤ ਸਾਹਿਬ ਵਿਖੇ ਸਥਾਪਿਤ ਹਨ। (1) ਸ਼ਮਸ਼ੀਰ, (2) ਬਰਛਾ, (3) ਢਾਲ, (4) ਦਾਹੇ ਅਹਿਨੀ, (5) ਬਰਛੀ, (6) ਚੱਕਰ ਅਤੇ (7) ਭਾਲਾ ਆਦਿ। ਰਾਤ ਦੇ ਦੀਵਾਨ ਦੀ ਸਮਾਪਤੀ ਤੋਂ ਬਾਅਦ ਸੰਗਤਾਂ ਨੂੰ ਇਹਨਾਂ ਸ਼ਸਤਰਾਂ ਦੇ ਦਰਸ਼ਨ ਕਰਾਏ ਜਾਂਦੇ ਹਨ ਤੇ ਵਿਸਥਾਰ ਵਿਚ ਇਹਨਾਂ ਸ਼ਸਤਰਾਂ ਦਾ ਇਤਿਹਾਸ ਦੱਸਿਆ ਜਾਂਦਾ ਹੈ।

ਸ੍ਰੀ ਅਨੰਦਪੁਰ ਸਾਹਿਬ ਵਿਖੇ ਕਈ ਇਤਿਹਾਸਕ ਸਥਾਨ ਹਨ, ਜਿਨ੍ਹਾਂ ਵਿੱਚੋਂ ਸ਼੍ਰੋਮਣੀ ਸਥਾਨ ਤਖ਼ਤ ਸ੍ਰੀ ਕੇਸਗੜ੍ਹ ਸਾਹਿਬ ਹੈ। ਹੋਰ ਇਤਿਹਾਸਕ ਸਥਾਨ ਹਨ–ਗੁਰਦੁਆਰਾ ਗੁਰੂ ਕੇ ਮਹਿਲ, ਗੁਰਦੁਆਰਾ ਭੋਰਾ ਸਾਹਿਬ, ਗੁਰਦੁਆਰਾ ਦਮਦਮਾ ਸਾਹਿਬ, ਗੁਰਦੁਆਰਾ ਸੀਸ ਗੰਜ, ਗੁਰਦੁਆਰਾ ਅਕਾਲ ਬੁੰਗਾ, ਗੁਰਦੁਆਰਾ ਮੰਜੀ ਸਾਹਿਬ, ਗੁਰਦੁਆਰਾ ਮਾਤਾ ਜੀਤੋ ਜੀ। ਇਸ ਨਗਰ ਵਿਚ ਸੰਤਾਂ-ਮਹੰਤਾਂ ਦੇ ਕਈ ਡੇਰੇ, ਅਕਾਲੀਆਂ (ਨਿਹੰਗਾਂ) ਦੀ ਛਾਉਣੀ ਵੀ ਹੈ। ਇਹਨਾਂ ਤੋਂ ਇਲਾਵਾ ਗੁਰੂ ਤੇਗ ਬਹਾਦਰ ਜੀ ਦੇ ਨਾਮ ਨਾਲ ਸਬੰਧਤ ਅਜਾਇਬ ਘਰ, ਦਸ਼ਮੇਸ਼ ਅਕੈਡਮੀ ਅਤੇ ਸ਼ਹੀਦੀ ਬਾਗ ਵੀ ਹੈ, ਜੋ ਨਗਰ ਦੇ ਅਮੀਰ ਵਿਰਸੇ ਵਿਚ ਵਾਧਾ ਕਰਦੇ ਹਨ।

ਤਖ਼ਤ ਸ੍ਰੀ ਕੇਸਗੜ੍ਹ ਸਾਹਿਬ ਦੀ ਇਤਿਹਾਸਕ ਅਤੇ ਧਾਰਮਿਕ ਮਹੱਤਤਾ, ਸ੍ਰੀ ਅਕਾਲ ਤਖ਼ਤ ਸਾਹਿਬ ਨੂੰ ਛੱਡ ਕੇ, ਬਾਕੀ ਸਾਰੇ ਤਖ਼ਤਾਂ ਤੋਂ ਕਿਤੇ ਵਧੇਰੇ ਹੈ। ਇਸ ਤਖ਼ਤ ਨੇ ਸਦਾ ਹੀ ਪੰਥ ਅਤੇ ਕੌਮ ਦੀ ਸਮੁੱਚੀ ਅਗਵਾਈ ਕੀਤੀ ਹੈ। ਸ੍ਰੀ ਕੇਸਗੜ੍ਹ ਸਾਹਿਬ ਤੋਂ ਜਾਰੀ ਕੀਤੇ ਗਏ ਆਦੇਸ਼ ਵੀ ਪੰਥ ਲਈ ਬੜੀ ਮਹੱਤਤਾ ਰੱਖਦੇ ਹਨ।

***(ਬਾਕੀ ਅਗਲੇ ਅੰਕ ਵਿਚ)***

# ਪਹਿਲਾ ਦਸਤਾਰਧਾਰੀ ਪਾਇਲਟ ਹਰਦਿਤ ਸਿੰਘ (ਮਲਿਕ)

23 ਨਵੰਬਰ 1894 ਨੂੰ ਹਰਦਿਤ ਸਿੰਘ ਮਲਿਕ ਖੁਸ਼ਹਾਲ ਮਾਪਿਆਂ ਘਰ ਰੌਣਕਾਂ ਭਰੇ ਸ਼ਹਿਰ ਰਾਵਲਪਿੰਡੀ (ਜੋ ਹੁਣ ਪਾਕਿਸਤਾਨ ਵਿਚ ਹੈ) ਵਿਚ ਪੈਦਾ ਹੋਇਆ। ਪਿਤਾ ਸਣੇ ਤਿੰਨ ਚਾਚਿਆਂ ਦੇ ਪਰਿਵਾਰ, ਨੌਕਰ ਚਾਕਰ ਵੱਡੀ ਹਵੇਲੀ ਵਿਚ ਰਿਹਾ ਕਰਦੇ। ਹਰਦਿਤ ਦਾ ਪਿਤਾ ਰੇਲਵੇ ਲਾਈਨਾਂ ਵਿਛਾਉਣ ਦੇ ਠੇਕੇ ਲਿਆ ਕਰਦਾ, ਪੁਲ ਬਣਾਉਂਦਾ, ਕਾਰੋਬਾਰ ਵਧੀਆ ਚੱਲਣ ਸਦਕਾ ਇਲਾਕੇ ਦਾ ਤਕੜਾ ਜ਼ਿਮੀਂਦਾਰ ਹੋ ਗਿਆ। ਹਰਦਿਤ ਉਪਰ ਪਿਤਾ ਦਾ ਅਸਰ ਸਾਰਿਆਂ ਤੋਂ ਵਧੀਕ ਸੀ। ਪਰਿਵਾਰ ਕਿਹਾ ਕਰਦਾ- ਪਿਤਾ ਦਾ ਏਨਾ ਲਾਡ ਇਸ ਮੁੰਡੇ ਨੂੰ ਵਿਗਾੜ ਦਏਗਾ ਕਿਉਂਕਿ ਜੋ ਮੰਗ ਮੂੰਹੋਂ ਕਰਦਾ ਪਿਤਾ ਪੂਰੀ ਕਰ ਦਿੰਦਾ। ਮਾਂ ਨੂੰ ਸਵਾਲ ਪਾਉਂਦਾ ਵੀ ਨਾ ਕਿਉਂਕਿ ਮਾਂ ਘੂਰ ਕੇ ਰਖਦੀ। ਉਹ ਨਿਤਨੇਮਣ ਬੀਬੀ ਸੀ, ਚਾਹੁੰਦੀ ਸੀ ਹਰਦਿਤ ਸਿੱਖ ਵਿਰਸੇ ਤੋਂ ਵਾਕਫ਼ ਹੋਵੇ, ਸੰਜਮ ਨਾਲ ਰਹੇ। ਮਾਂ ਵਲੋਂ ਮਿਲਿਆ ਇਹ ਸੁਭਾਅ ਉਸ ਦੇ ਉਦੋਂ ਕੰਮ ਆਇਆ ਜਦ ਪਰਦੇਸਾਂ ਵਿਚ ਇਕੱਲੇ ਨੂੰ ਵਕਤ ਬਤੀਤ ਕਰਨਾ ਪਿਆ। ਭਾਈ ਜੀ ਨੇ ਉਸ ਨੂੰ ਕੜਾ ਪਹਿਨਾਇਆ ਜਿਹੜਾ ਉਸ ਨੇ ਸਾਰੀ ਉਮਰ ਨਹੀਂ ਉਤਾਰਿਆ, ਪਹਿਲੇ ਵਿਸ਼ਵ ਯੁੱਧ ਸਮੇਂ ਜੰਗੀ ਜਹਾਜ਼ ਚਲਾਉਂਦਿਆਂ ਵੀ ਨਹੀਂ।

ਪਹਿਲਾਂ ਆਮ ਜਿਹੇ ਸਰਕਾਰੀ ਸਕੂਲ ਵਿਚ ਦਾਖਲ ਕਰਵਾਇਆ ਪਰ ਪਿਤਾ ਨੇ ਜਲਦੀ ਐਂਗਲੋ ਇੰਡੀਅਨ ਮੋਰਿਸ ਜੋੜੇ ਵਲੋਂ ਖੋਲ੍ਹੇ ਸਕੂਲ ਵਿਚ ਭੇਜ ਦਿਤਾ। ਪਿਤਾ ਨੇ ਅੰਗਰੇਜ਼ੀ ਅਤੇ ਗਣਿਤ ਦੀ ਟਿਊਸ਼ਨ ਪੜ੍ਹਾਉਣ ਵਾਲੇ ਸਥਾਨਕ ਗੋਰਡਨ ਮਿਸ਼ਨ ਸਕੂਲ ਦੇ ਦੋ ਅਧਿਆਪਕ ਰੱਖ ਦਿਤੇ। ਪੜ੍ਹਾਈ ਦੇ ਨਾਲ ਨਾਲ ਮਾਪਿਆਂ ਨੇ ਹੱਥੀਂ ਕਿਰਤ ਕਰਨ ਦਾ ਮਹੱਤਵ ਸਮਝਾਇਆ ਤੇ ਦੱਸਿਆ ਆਤਮ ਸਨਮਾਨ ਰੱਖਣ ਵਾਸਤੇ ਕਿਰਤ ਜ਼ਰੂਰੀ ਹੈ। ਸਕੂਲ ਵਿਚ ਉਸ ਨੇ ਸੈਲਫ਼-ਹੈਲਪ ਨਾਮ ਦੀ ਅੰਗਰੇਜ਼ੀ ਕਿਤਾਬ ਏਨੀ ਵਾਰ ਪੜ੍ਹੀ ਕਿ ਜ਼ਬਾਨੀ ਯਾਦ ਹੋ ਗਈ। ਲਾਡ ਪਿਆਰ ਵਿਚ ਪਲਿਆ ਇਹ ਬੱਚਾ ਮਜ਼ਬੂਤ ਇਰਾਦੇ ਵਾਲਾ ਸਾਬਤ ਹੋਇਆ ਹਾਲਾਂਕਿ ਸਾਰੇ ਉਸਨੂੰ ਵਿਗੜਿਆ ਤਿਗੜਿਆ ਛੋਕਰਾ ਸਮਝਦੇ।

ਪਿਤਾ ਨੇ ਦੇਖਿਆ ਬੱਚੇ ਦੀ ਰੁਚੀ ਖੇਡਾਂ ਵੱਲ ਵੀ ਹੈ, ਕ੍ਰਿਕਟ ਅਤੇ ਟੈਨਿਸ ਦੀ ਕੋਚਿੰਗ ਦਾ ਪ੍ਰਬੰਧ ਕਰ ਦਿਤਾ। ਸਕੂਲ ਵਿਚ ਖੇਡਾਂ ਦਾ ਬੰਦੋਬਸਤ ਨਾ ਹੋਣ ਕਰਕੇ ਉਹ ਇਲਾਕੇ ਦੇ ਮੁੰਡੇ ਇਕੱਠੇ ਕਰਕੇ ਹਾਕੀ, ਕ੍ਰਿਕਟ, ਫੁੱਟਬਾਲ ਦੀਆਂ ਟੀਮਾਂ ਬਣਾ ਕੇ ਮੁਕਾਬਲੇ ਕਰਵਾਉਂਦਾ। ਸਾਰੀ ਉਮਰ ਦੇਸ਼ ਵਿਦੇਸ਼ ਵਿਚ ਖੇਡਾਂ ਨਾਲੋਂ ਉਸਦਾ ਨਾਤਾ ਨਹੀਂ ਟੁੱਟਾ। ਵਿਹਲੇ ਵਕਤ ਪਤੰਗਬਾਜ਼ੀ ਕਰਦਾ ਹੁੰਦਾ। ਦੂਜੇ ਦਾ ਪਤੰਗ ਕੱਟਣ ਵਾਸਤੇ ਬੜੀ ਮੁਸ਼ਤੈਦੀ ਵਰਤਣੀ ਪੈਂਦੀ। ਬਚਪਨ ਦੀਆਂ ਇਹ ਖੇਡਾਂ ਵਿਸ਼ਵ ਯੁੱਧ ਦੌਰਾਨ ਜਹਾਜ਼ ਦੇ ਜੰਗੀ ਦਾਅ-ਪੇਚਾਂ ਵਕਤ ਸਹਾਈ ਹੋਈਆਂ।

ਨਿੱਕੇ ਹਰਦਿਤ ਦਾ ਮਨ ਕਰਦਾ ਇੰਗਲੈਂਡ ਜਾਵਾਂ। ਮਾਪਿਆਂ ਨੂੰ ਮਨਾਉਣ ਵਾਸਤੇ ਬੜਾ ਜ਼ੋਰ ਲੱਗਿਆ। 1908 ਵਿਚ ਚੌਦਾਂ ਸਾਲ ਦਾ ਹਰਦਿਤ ਰਾਵਲਪਿੰਡੀ ਤੋਂ ਇੰਗਲੈਂਡ ਪੁੱਜ ਗਿਆ ਜਿੱਥੇ ਰਹਿੰਦਾ ਵੱਡਾ ਭਰਾ ਤੇਜਾ ਸਿੰਘ ਲੈਣ ਲਈ ਪੁੱਜਾ ਹੋਇਆ ਸੀ। ਸਕੂਲ ਵਿਚ ਨਵੇਂ ਛੋਕਰੇ ਦੀ ਰੈਗਿੰਗ ਕਰਨ ਵਾਸਤੇ ਮੁੰਡਿਆਂ ਦੀ ਟੋਲੀ ਨੇ ਘੇਰ ਲਿਆ। ਕਹਿੰਦੇ- ਇਸ ਪਗੜੀ ਹੇਠ ਕੀ ਲੁਕਾਇਆ ਹੋਇਆ ਹੈ ਉਤਾਰ ਕੇ ਦਿਖਾ। ਹਰਦਿਤ ਕਹਿੰਦਾ ਇਹ ਮੇਰਾ ਧਾਰਮੀ ਲਿਬਾਸ ਹੈ ਉਤਾਰ ਨਹੀਂ ਸਕਦਾ। ਉਹ ਕਹਿੰਦੇ ਫਿਰ ਅਸੀਂ ਉਤਾਰਨਾ ਜਾਣਦੇ ਆਂ। ਹਰਦਿਤ ਕਹਿੰਦਾ ਤੁਸੀਂ ਗਿਣਤੀ ਵਿਚ ਵੱਧ ਹੋ, ਮੈਂ ਇਕੱਲਾ ਹਾਂ, ਜੋ ਮਰਜ਼ੀ ਕਰੋ ਪਰ ਇਹ ਗੱਲ ਪਹਿਲਾਂ ਦੱਸ ਦਿੰਨਾ ਤੁਹਾਡੇ ਵਿਚੋਂ ਜਿਹੜਾ ਸਭ ਤੋਂ ਪਹਿਲਾਂ ਮੇਰੀ ਦਸਤਾਰ ਨੂੰ ਹੱਥ ਪਾਏਗਾ ਵਕਤ ਆਉਣ 'ਤੇ ਮੈਂ ਉਸਦਾ ਕਤਲ ਕਰਾਂਗਾ। ਇਹ ਗੱਲ ਸੁਣ ਕੇ ਸਾਰੇ ਖਿਸਕ ਗਏ। ਤਿੰਨ ਸਾਲ ਉਸ ਨੇ ਸਕੂਲ ਦੀ ਪੜ੍ਹਾਈ ਕੀਤੀ, ਕ੍ਰਿਕਟ ਖੇਡੀ ਅਤੇ ਮੋਟਰ

***ਬਾਕੀ ਸਫ਼ਾ 50 'ਤੇ***

# ਪੰਜਾਬੀ ਹੀ ਖ਼ਤਮ ਕਰ ਰਹੇ ਨੇ ਭਾਸ਼ਾ ਨੂੰ

ਡਾ. ਵਿਦਵਾਨ ਸਿੰਘ

ਪੰਜਾਬੀ ਸਾਨੂੰ ਦੁਨੀਆਂ ਦੇ ਹਰ ਹਿੱਸੇ ਵਿੱਚ ਮਿਲ ਜਾਂਦੇ ਹਨ, ਪਰ ਜ਼ਿਆਦਾਤਰ ਤਾਂ ਕੈਨੇਡਾ, ਅਮਰੀਕਾ ਤੇ ਯੂਰਪ ਵਿੱਚ ਹਨ ਅਤੇ ਹੁਣ ਆਸਟਰੇਲੀਆ, ਨਿਊਜ਼ੀਲੈਂਡ ਵਿੱਚ ਵੀ ਬਹੁਤੇ ਭਾਰਤੀ ਪੰਜਾਬੀ ਜਾ ਵਸੇ ਹਨ। ਪਾਕਿਸਤਾਨੀ ਪੰਜਾਬੀ ਪਾਕਿਸਤਾਨ ਵਿੱਚ ਵੀ ਅਤੇ ਬਾਹਰ ਵੀ ਹਨ। ਭਾਰਤ ਦੇ ਲਗਪਗ ਸਾਰੇ ਸੂਬਿਆਂ ਵਿੱਚ ਪੰਜਾਬੀ ਮੌਜੂਦ ਹਨ। ਸਾਨੂੰ ਤੇ ਸਾਡੀਆਂ ਕਈ ਸੰਸਥਾਵਾਂ ਨੂੰ, ਬਾਹਰ ਵਸਦੇ ਪੰਜਾਬੀਆਂ ਬਾਰੇ ਇਹ ਫਿਕਰ ਸਤਾਉਂਦਾ ਰਹਿੰਦਾ ਹੈ ਕਿ ਉਨ੍ਹਾਂ ਦੇ ਬੱਚੇ ਅੱਗੋਂ ਪੰਜਾਬੀ ਭਾਸ਼ਾ, ਪੰਜਾਬੀ ਸੱਭਿਆਚਾਰ ਭੁੱਲ ਜਾਣਗੇ ਤੇ ਉਨ੍ਹਾਂ ਸਬੰਧੀ ਕਾਨਫਰੰਸਾਂ ਵਿੱਚ ਇਹ ਸੰਸਾ ਜਤਾਉਂਦੇ ਰਹਿੰਦੇ ਹਾਂ। ਠੀਕ ਹੈ, ਸਾਨੂੰ ਬਾਹਰਲਿਆਂ ਦੀ ਸੰਤਾਨ ਨੂੰ ਆਪਣੇ ਪਿਛੋਕੜ ਨਾਲ ਜੋੜੀ ਰੱਖਣ ਲਈ ਸੋਚਵਾਨ ਹੋਣਾ ਚਾਹੀਦਾ ਹੈ।ਪਰ ਅਸੀਂ ਕਦੋਂ ਤੱਕ ਇਹ ਕਰਦੇ ਰਹਾਂਗੇ? ਉਨ੍ਹਾਂ ਦੇ ਬੱਚੇ ਜਿਸ ਮਾਹੌਲ ਵਿੱਚ ਵਿਚਰਦੇ ਹਨ, ਜਿਨ੍ਹਾਂ ਲੋਕਾਂ ਨਾਲ ਉਨ੍ਹਾਂ ਨੇ ਮੇਲ-ਜੋਲ ਰੱਖਣਾ ਹੈ, ਆਖਰ ਉਨ੍ਹਾਂ ਦੀ ਸੁਸਾਇਟੀ ਵਿੱਚ ਹੀ ਸਮਾ ਜਾਣਾ ਹੈ! ਚਲੋ ਉਨ੍ਹਾਂ ਦਾ ਫਿਕਰ ਕਰ ਲਵੋ, ਪਰ ਸਭ ਤੋਂ ਪਹਿਲਾਂ ਤੇ ਸਭ ਤੋਂ ਵੱਡਾ ਫਿਕਰ ਤਾਂ ਆਪਣੇ ਪੰਜਾਬ ਦੇ ਪੰਜਾਬੀਆਂ ਬਾਰੇ ਹੀ ਕਰਨ ਦੀ ਲੋੜ ਹੈ। ਪੰਜਾਬ ਵਿੱਚੋਂ, ਇਸ ਦੀ ਹੇਠਲੀ ਤੋਂ ਉਤਲੀ ਤੱਕ ਦੀ ਮੱਧ-ਵਰਗੀ ਜਨਤਾ ਦਾ ਪੰਜਾਬੀ ਭਾਸ਼ਾ ਨਾਲੋਂ ਮੋਹ ਗੁਆਚ ਰਿਹਾ ਹੈ। ਇਹ ਲੋਕ ਕਿੱਧਰ ਨੂੰ ਜਾ ਰਹੇ ਹਨ, ਹੇਠ ਲਿਖੀਆਂ ਕੁਝ ਸੱਚੀਆਂ ਗੱਲਾਂ ਉਸ ਦੀ ਇੱਕ ਉਦਾਹਰਣ ਹਨ। ਸਾਲ 1996 ਦੀ ਗੱਲ ਹੈ। ਮੈਂ ਰੋਪੜ ਤੋਂ ਅੰਮ੍ਰਿਤਸਰ ਜਾ ਰਿਹਾ ਸੀ ਤਾਂ ਰਸਤੇ ਵਿੱਚ ਇਕ ਔਰਤ ਨਵਾਂ ਸ਼ਹਿਰ ਤੋਂ ਬੱਸ 'ਤੇ ਚੜ੍ਹੀ। ਉਸ ਦੇ ਨਾਲ ਤਿੰਨ ਕੁ ਸਾਲ ਦੀ ਬੱਚੀ ਵੀ ਸੀ। ਮੇਰੇ ਵੱਲ ਦੇਖ ਕੇ ਉਹ ਔਰਤ ਆਪਣੀ ਬੱਚੀ ਨੂੰ ਕਹਿਣ ਲੱਗੀ, ਬੇਟਾ, ਯੇ ਅੰਕਲ ਮੇਰੇ ਟੀਚਰ ਥੇ, ਇਨਕੋ ਵਿਸ਼ ਕਰੋ। ਉਹ ਬੱਚੀ ਮੇਰੇ ਕੋਲ ਆ ਕੇ ਬੈਠ ਗਈ ਤੇ ਪਿਆਰੀਆਂ ਪਿਆਰੀਆਂ ਗੱਲਾਂ ਕਰਨ ਲੱਗੀ। ਮੈਂ ਪੰਜਾਬੀ ਵਿੱਚ ਗੱਲ ਕਰਦਾ ਤੇ ਉਹ ਅੱਗੋਂ ਹਿੰਦੀ ਵਿੱਚ ਉੱਤਰ ਦਿੰਦੀ। ਹਿੰਦੀ ਵਿੱਚ ਬੋਲ ਕੇ ਉਹ ਕੁਝ ਪੁੱਛਦੀ ਤੇ ਮੈਂ ਪੰਜਾਬੀ ਵਿੱਚ ਜਵਾਬ ਦਿੰਦਾ। ਉਸ ਦੀ ਮਾਂ ਨੇ ਉਸ ਨੂੰ ਆਪਣੇ ਕੋਲ ਬੁਲਾ ਲਿਆ, ਬੇਟਾ ਅੰਕਲ ਕੋ ਤੰਗ ਮੱਤ ਕਰੋ, ਅਬ ਇਧਰ ਆ ਜਾਓ ਤੇ ਬੇਟੀ ਨੇ ਅੱਗੋਂ ਕੀ ਜੁਆਬ ਦਿੱਤਾ? ਮੰਮੀ ਮੈਂ ਆਪ ਕੇ ਪਾਸ ਨਹੀਂ ਆਊਂਗੀ। ਯੇ ਅੰਕਲ ਦਾਦੀ ਜੈਸਾ ਬੋਲਤੇ ਮੁਝੇ ਅੱਛੇ ਲਗਤੇ ਹੈਂ। ਦਾਦੀ ਹਿੰਦੀ ਨਹੀਂ ਸੀ ਬੋਲ ਸਕਦੀ ਹੋਣੀ। ਮੈਂ ਸੋਚ ਰਿਹਾ ਸੀ ਕਿ ਮਾਂ ਬੋਲੀ ਤਾਂ ਹੁਣ ਦਾਦੀ ਬੋਲੀ ਬਣਦੀ ਜਾ ਰਹੀ ਹੈ।

ਮੇਰੀ ਕਲੋਨੀ ਵਿੱਚ ਬਹੁਤੇ ਪੰਜਾਬੀ ਯੂਨੀਵਰਸਿਟੀ 'ਚੋਂ ਸੇਵਾਮੁਕਤ ਪ੍ਰੋਫੈਸਰ ਰਹਿੰਦੇ ਹਨ। ਸਾਰੀ ਉਮਰ ਪੰਜਾਬੀ ਦਾ ਹੀ ਖਾਂਦੇ ਰਹੇ ਹਨ। ਇੱਕ ਦਿਨ ਇੱਕ ਪ੍ਰੋਫੈਸਰ ਮੇਰੇ ਅੱਗੇ ਅੱਗੇ ਜਾ ਰਿਹਾ ਸੀ ਤੇ ਆਪਣੇ ਪੋਤਰੇ ਨਾਲ ਹਿੰਦੀ ਵਿੱਚ ਗੱਲਾਂ ਕਰ ਰਿਹਾ ਸੀ। ਮੈਂ ਕਿਹਾ, ਸਰਦਾਰ ਸਾਹਿਬ, ਕੀ ਤੁਹਾਡੇ ਬੱਚੇ ਨੂੰ ਪੰਜਾਬੀ ਨਹੀਂ ਆਉਂਦੀ? ਤੇ ਉਹ ਝੱਟ ਬੋਲਿਆ, ਆਉਂਦੀ ਆ, ਕਿਉਂ ਨਹੀਂ ਆਉਂਦੀ ਤੇ ਫਿਰ ਆਪਣੇ ਬੱਚੇ ਨੂੰ ਸੰਬੋਧਨ ਕਰ ਕੇ ਕਹਿਣ ਲੱਗਾ, ਬੇਟਾ, ਅੰਕਲ ਕੋ ਪੰਜਾਬੀ ਬੋਲ ਕੇ ਦਿਖਾਓ!

ਪੰਜਾਬ ਸਰਕਾਰ ਨੇ ਅੰਗਰੇਜ਼ੀ ਸਕੂਲਾਂ ਵਿੱਚ ਪਹਿਲੀ ਤੋਂ ਪੰਜਾਬੀ ਲਾਜ਼ਮੀ ਕਰ ਦਿੱਤੀ ਹੈ। ਕਈ ਸਕੂਲਾਂ ਨੂੰ ਮਜਬੂਰਨ ਇਹ ਕਰਨਾ ਪੈ ਰਿਹਾ ਹੈ। ਇੱਕ ਸਕੂਲ ਦੇ ਬਾਹਰੋਂ ਲੰਘਦਿਆਂ ਮੇਰੇ ਕੰਨਾਂ ਵਿੱਚ ਪੰਜਾਬੀ ਪੜ੍ਹਾ ਰਹੀ ਇੱਕ ਅਧਿਆਪਕਾ ਦੀ ਆਵਾਜ਼ ਪਈ, ਬੱਚੋ, ਲਿਖੋ ਕੱਕੇ ਕੋ ਕੰਨਾ ਕਾ, ਕੱਕੇ ਕੋ ਕੰਨਾ ਕਾ, ਕਾਕਾ। ਠੀਕ ਸੇ ਲਿਖਨਾ, ਜੈਸੇ ਮੈਂ ਬੋਰਡ ਪੇ ਲਿਖ ਰਹੀ ਹੂੰ, ਪੰਜਾਬੀ ਦੀ ਜਮਾਤ ਵਿੱਚ ਵੀ ਪੰਜਾਬੀ ਨਹੀਂ?

ਤੁਸੀਂ ਪੰਜਾਬੀ ਨੂੰ ਲੋਪ ਹੁੰਦਿਆਂ ਕਦੋਂ ਤੱਕ ਬਚਾ ਲਵੋਗੇ? ਸਕੂਲਾਂ ਵਿੱਚ ਅਧਿਆਪਕ ਹਿੰਦੀ ਬੋਲਦੇ ਹਨ, ਘਰਾਂ ਵਿੱਚ ਮਾਪੇ। ਮਾਪਿਆਂ ਨੂੰ ਪੁੱਛੋ ਤਾਂ ਉਹ ਸਕੂਲ ਦਾ ਬਹਾਨਾ ਲਗਾ ਦਿੰਦੇ ਹਨ ਕਿ ਜੀ ਸਕੂਲ ਵਿੱਚੋਂ ਹਿੰਦੀ ਬੋਲਣਾ ਸਿੱਖਦੇ ਹਨ, ਇਹ ਨਹੀਂ ਕਹਿੰਦੇ ਕਿ ਅਸੀਂ ਹੀ ਪੰਜਾਬੀ ਨੂੰ ਹੇਚ ਸਮਝਦੇ ਹਾਂ। ਵੈਸੇ ਕਈ ਸਕੂਲ ਬੱਚਿਆਂ ਨੂੰ ਪੰਜਾਬੀ ਬੋਲਣ ਤੋਂ ਮਨ੍ਹਾਂ ਵੀ ਕਰਦੇ ਹਨ। ਕਈ ਸਾਲ ਪਹਿਲਾਂ ਮੇਰੀ ਬੇਟੀ ਪਟਿਆਲੇ ਦੇ ਮਾਡਰਨ ਸਕੂਲ ਵਿੱਚ ਪੜ੍ਹਦੀ ਸੀ ਤਾਂ ਇੱਕ ਦਿਨ ਉਸ ਦੀ ਇੱਕ ਜਮਾਤਣ ਨੇ ਉਸ ਨੂੰ ਕਿਹਾ, ਅਰੀ ਪੰਜਾਬੀ ਮੱਤ ਬੋਲਾ ਕਰੋ, ਮੈਡਮ ਕੋ ਪਤਾ ਚਲ ਗਯਾ ਤੋ ਡਾਂਟੇਂਗੇ।

**ਇਹ ਜਿਹੜੇ ਆਪਣੇ ਆਪ ਨੂੰ ਬਹੁਤਾ ਪੜ੍ਹਿਆ ਲਿਖਿਆ ਜਾਂ ਵਿਕਸਿਤ ਸਮਝਦੇ ਹਨ, ਵਾਸਤਵ ਵਿੱਚ ਇਹ ਅਨਪੜ੍ਹ ਹਨ। ਇਨ੍ਹਾਂ ਨੇ ਨਾ ਕਦੀ ਆਪਣੇ ਵਿਰਸੇ ਨਾਲ ਜੁੜਿਆ ਸਾਹਿਤ ਪੜ੍ਹਿਆ ਹੈ ਤੇ ਨਾ ਹੀ ਆਪਣਾ ਇਤਿਹਾਸ ਪੜ੍ਹਿਆ ਹੈ ਕਿਉਂਕਿ** ਨਾ ਇਹ ਪੰਜਾਬੀ ਦੇ ਅਖਬਾਰ/ਰਸਾਲੇ ਪੜ੍ਹਨ ਤੇ ਨਾ ਹੀ ਕਿਤਾਬਾਂ, ਤਾਂ ਫਿਰ ਇਹ ਪੜ੍ਹੇ ਲਿਖੇ ਕਾਹਦੇ ਹੋਏ? ਆਪਣੇ ਆਪ ਨੂੰ ਪੰਜਾਬੀ ਅਖਵਾਉਂਦਿਆਂ ਵੀ ਸ਼ਾਇਦ ਇਨ੍ਹਾਂ ਨੂੰ ਸ਼ਰਮ ਆਉਂਦੀ ਹੈ, ਤਾਹੀਓਂ ਤਾਂ ਇਹ ਪੰਜਾਬੀ ਨਹੀਂ ਬੋਲਦੇ!

ਅਜਿਹੇ ਮਾਪਿਆਂ ਵਾਸਤੇ ਮੇਰੀ ਗੁਜ਼ਾਰਿਸ਼ ਹੈ ਕਿ ਬਾਹਰ ਜੋ ਮਰਜ਼ੀ ਬਿਮਾਰੀ ਫੈਲ ਗਈ ਹੈ ਘਰ ਵਿੱਚ ਤਾਂ ਬੱਚਿਆਂ ਨੂੰ ਪੰਜਾਬੀ ਬੁਲਵਾ ਸਕਦੇ ਹੋ? ਮੇਰਾ ਇੱਕ ਜਵਾਈ ਲੈਫਟੀਨੈਂਟ ਕਰਨਲ ਹੈ ਤੇ ਉਹ ਭਾਵੇਂ ਪੂਣੇ ਰਹੇ ਜਾਂ ਜਬਲਪੁਰ, ਉਸ ਦੇ ਬੱਚੇ ਘਰ ਵਿੱਚ ਸ਼ੁੱਧ ਪੰਜਾਬੀ ਬੋਲਦੇ ਹਨ। ਮੇਰੀਆਂ ਪੋਤਰੀਆਂ ਪਟਿਆਲੇ ਵਿੱਚ ਰਹਿੰਦਿਆਂ ਸਕੂਲ ਦੀਆਂ ਅਧਿਆਪਕਾਵਾਂ ਨਾਲ ਭਾਵੇਂ ਹਿੰਦੀ ਬੋਲਣ, ਪਰ ਘਰ ਵਿੱਚ ਪੰਜਾਬੀ ਹੀ ਬੋਲਦੀਆਂ ਹਨ, ਕੋਈ ਉਨ੍ਹਾਂ ਨੂੰ ਨਹੀਂ ਰੋਕਦਾ।

ਹਿੰਦੀ ਸਿੱਖਣੀ ਕੋਈ ਮਾੜੀ ਗੱਲ ਨਹੀਂ। ਜਿੰਨੀਆਂ ਭਾਸ਼ਾਵਾਂ ਮਰਜ਼ੀ ਸਿੱਖੋ, ਉਸ ਨਾਲ ਗਿਆਨ ਵਧਦਾ ਹੀ ਹੈ। ਪਰ ਆਪਣੇ ਪ੍ਰਾਂਤ

ਵਿੱਚ ਤਾਂ ਆਪਸੀ ਗੱਲ ਬਾਤ ਦੌਰਾਨ ਆਪਣੀ ਮਾਂ ਬੋਲੀ ਨੂੰ ਹੀ ਤਰਜੀਹ ਦਿਓ! ਇਹ ਜੋ ਰੁਝਾਨ ਵਧ ਰਿਹਾ ਹੈ, ਪੰਜਾਬੀ ਬੋਲੀ ਲਈ ਬੜਾ ਖਤਰਨਾਕ ਹੈ। ਤੁਸੀਂ ਕਹੋਗੇ ਕਿ ਪੰਜਾਬੀ ਬਹੁਤ ਲੋਕ ਬੋਲਦੇ ਤਾਂ ਹਨ। ਸਰਕਾਰੀ ਸਕੂਲਾਂ ਵਿੱਚ ਪੰਜਾਬੀ ਹੀ ਤਾਂ ਹੈ! ਫਿਰ ਕਾਹਦਾ ਫਿਕਰ? ਪਰ ਇਹ ਅਖੌਤੀ ਉੱਚ ਵਰਗ ਦੇ ਲੋਕ ਕਿਉਂ ਨਾ ਪੰਜਾਬੀ ਪੜ੍ਹਨ/ਬੋਲਣ? ਜਿਨ੍ਹਾਂ ਲੋਕਾਂ ਦਾ ਸਮਾਜ ਵਿੱਚ ਬੋਲ ਬਾਲਾ ਹੁੰਦਾ ਹੈ ਉਹ ਇਸ ਮੱਧ ਵਰਗ ਵਿੱਚੋਂ ਹੀ ਹੁੰਦੇ ਹਨ। ਪਰ ਇਨ੍ਹਾਂ 'ਚੋਂ ਬਹੁਤੇ ਉਹ ਹਨ, ਜੋ ਪੰਜਾਬੀ ਬੋਲਣ/ਪੜ੍ਹਨ ਨੂੰ ਨਫ਼ਰਤ ਕਰਦੇ ਹਨ। ਅਸੀਂ ਅੰਗਰੇਜ਼ੀ ਵਿਰੁੱਧ ਬੋਲਦੇ ਰਹਿੰਦੇ ਹਾਂ। ਪਰ ਮੈਂ ਸਮਝਦਾ ਹਾਂ ਪੰਜਾਬੀ ਨੂੰ ਅੰਗਰੇਜ਼ੀ ਤੋਂ ਏਨਾ ਖਤਰਾ ਨਹੀਂ ਜਿੰਨਾ ਕਿ ਹਿੰਦੀ ਤੋਂ ਹੈ। ਸਾਡੀ ਨਵੀਂ ਕੇਂਦਰ ਸਰਕਾਰ ਇਤਿਹਾਸ ਦਾ ਤਾਂ ਰਾਸ਼ਟਰੀਕਰਨ ਕਰ ਰਹੀ ਹੈ। ਸਾਨੂੰ ਡਰ ਹੈ ਕਿ ਕਿਧਰੇ ਪੰਜਾਬੀ ਭਾਸ਼ਾ ਨਾਲ ਵੀ ਇੰਜ ਨਾ ਹੋ ਜਾਵੇ!

*ਸੰਪਰਕ : 98143-48697*

*(ਪੰਜਾਬੀ ਟ੍ਰਿਬਿਊਨ ਵਿਚੋਂ ਧੰਨਵਾਦ ਸਹਿਤ)*

---

## 'ਅਸੀਂ ਪਿਤਾ ਦਸਮੇਸ਼ ਦੇ ਬੱਚੜੇ ਹਾਂ'

*–ਇੰਦਰਬੀਰ ਸਿੰਘ ਕਸ਼ਮੀਰੀ*

ਦਾਦੀ ਆਖਦੀ ਪੁੱਤਰੋ ਝਿੱਝਕਿਓ ਨਾ
ਗੁਰੂ ਤਾਈਂ ਜੇ ਕੋਈ ਕੁਵਾਕ ਬੋਲੇ।
ਝੱਟ ਗੁਰੂ ਦੀ ਫਤਿਹ ਗਜਾ ਦਿਓ
ਗੁਰੂ ਨਾਲੋਂ ਨਾ ਵੱਧ ਕੋਈ ਸਿੱਖ ਦੇ ਲਈ
ਸਾਰੇ ਸ਼ੰਕੇ ਜ਼ਾਲਮਾਂ ਦੇ ਮੁਕਾ ਆਇਓ।

ਦਾਦੀ, ਕਚਹਿਰੀ ਅੰਦਰ ਜਦ ਸਾਨੂੰ ਲਿਜਾਣ ਲਗੇ,
ਬੂਹਾ ਬੰਦ ਦਰਬਾਨਾਂ ਸੀ ਕਰ ਦਿੱਤਾ।
ਨਿੱਕੀ ਖਿੜਕੀ ਰਾਹੀਂ ਉਹਨਾਂ ਸਾਨੂੰ ਸੀ,
ਅੰਦਰ ਵੜਨ ਦਾ ਹੁਕਮ ਸੁਣਾ ਦਿੱਤਾ।
ਵੱਡੇ ਵੀਰ ਜ਼ੋਰਾਵਰ ਨੇ ਝੱਟ ਅੰਦਰ,
ਜੁੱਤੀ ਚੱਕ ਉੱਤਾਂਹ ਪੈਰ ਵਾੜ ਦਿੱਤਾ।
ਇੰਝ ਪੋਤਰਿਆਂ ਤੇਰੇ ਦਾਦੀਏ ਨੀ,
ਹੰਕਾਰੀ ਸੂਬੇ ਦਾ ਸੀਸ ਝੁਕਾ ਦਿੱਤਾ।
ਸੁਣ ਗੱਜ ਕੇ ਫਤਿਹ ਵਾਹਗੁਰੂ ਦੀ
ਲਾਲੋ ਲਾਲ ਸੀ ਸੂਬਾ ਹੋ ਗਿਆ,
ਚਾਪਲੂਸ 'ਝੂਠਿਆਂ ਨੰਦਾਂ' ਫਿਰ ਆਪਣੀ ਖਸਲਤ ਦਿੱਖਾ ਦਿੱਤੀ।
ਦੇ ਦਿਲਾਸੇ ਉਸ ਸੂਬੇ ਖਾਨ ਤਾਈਂ ਬਲਦੀ ਅੱਗ 'ਚ ਤੇਲ ਪੁਆ ਦਿੱਤਾ।

ਪੁੱਤ; ਲਾਜ ਰੱਖਣੀ ਤੁਸਾਂ ਅੱਜ ਸਿੱਖੀ ਦੀ
'ਦਾਦੇ' ਸੀਸ ਜਿਸ ਲਈ ਵਾਰਿਆ ਸੀ
ਉਨ੍ਹਾਂ ਗੁਰਸਿੱਖਾਂ ਨੂੰ ਨ ਭੁਲਾਇਓ ਅੱਜ
ਰਜ਼ਾ ਵਿਚ ਜੋ ਸ਼ਹਾਦਤਾਂ ਪਾ ਗਏ ਸੀ।

ਗੁਰੂ ਸਨਮੁਖ ਰਹਿੰਦਿਆਂ ਆਰਿਆਂ ਨੇ,
ਜਿਸ ਦੇ ਤਨ ਨੂੰ ਕਰ ਦੋ ਫਾੜ ਦਿੱਤਾ।

ਦੇਗ ਉਬਲਦੀ ਅੰਦਰ ਰਜ਼ਾ ਦੇ ਵਿਚ,
ਜਿਨ੍ਹਾਂ ਰਹਿ ਕੇ ਸਿਦਕ ਨਿਭਾ ਦਿੱਤਾ।
ਰਖਿਓ ਯਾਦ ਸਤੀ ਦਾਸ ਸੂਰਮੇ ਨੂੰ,
ਰੂੰ ਦੇ ਵਿਚ ਸਨਮੁਖ ਗੁਰੂ ਅੱਗੇ
ਜਿਹੜਾ ਸੜ ਕੇ ਸਿਦਕ ਨਿਭਾ ਚਲਿਆ?

ਤੁਸੀਂ ਓਸ ਗੁਰੂ ਦੇ ਵਾਰਸ ਹੋ
ਬੀਜ ਸ਼ਹਾਦਤਾਂ ਦਾ ਜਿਨ੍ਹੇਂ ਬੋਇਆ ਸੀ
ਤਨ ਤੱਤੀਆਂ ਰੇਤਾਂ ਤੇ ਉਬਲਦੇ ਪਾਣੀਆਂ ਵਿਚ,
ਰਜ਼ਾ 'ਚ ਰਹਿਣਾ ਜੋ ਸਾਨੂੰ ਸਿਖਾ ਗਿਆ ਸੀ।
ਕਿੰਨੀ ਅਉਖੀ ਤੇ ਕਠਨ ਕੋਈ ਘੜੀ ਹੋਵੇ,
'ਤੇਰਾ ਕੀਆ ਮੀਠਾ ਲਾਗੈ॥ ਹਰ ਨਾਮੁ ਪਦਾਰਥੁ ਨਾਨਕੁ ਮਾਂਗੈ॥'
ਦਾ ਸਬਕ ਪੜ੍ਹਾ ਗਿਆ ਸੀ।

ਜ਼ਾਲਮ ਹਾਕਮਾਂ ਤਾਈਂ ਸੁਨੇਹਾ ਦਿੱਤਾ,
ਸਿੱਖ ਬਾਣੀ ਤੇ ਬਾਣਾ ਤਿਆਗਦੇ ਨਹੀਂ।
ਲੱਖਾਂ ਔਕੜਾਂ, ਜ਼ੁਲਮਾਂ ਦੀ ਕੰਧ ਨੂੰ ਵੀ
ਸਿੱਖ ਵਾਰ ਕੇ ਜਾਨਾਂ ਨੇ ਟੱਪ ਜਾਂਦੇ।

ਦਾਦੀ, ਅਸੀਂ ਦਸਮੇਸ਼ ਪਿਤਾ ਦੇ ਬੱਚੜੇ ਹਾਂ
ਜੰਮੇ ਪਲੇ ਹਾਂ ਅਸੀਂ ਸੰਘਰਸ਼ ਦੇ ਵਿਚ।
ਸਾਡਾ ਆਂਗਣ ਜੰਗ ਮੈਦਾਨ ਰਿਹਾ
ਸਕੂਲ ਸਾਡਾ ਦਸਮੇਸ਼ ਦਰਬਾਰ ਦਾ ਸੀ।
ਜਰਨੈਲਾਂ ਦੇ ਨਾਲ ਅਸੀਂ ਖੇਡਦੇ ਰਹੇ
ਖਿਡੌਣੇ ਸਾਡੇ ਸ਼ਸਤਰ ਹਥਿਆਰ ਰਹੇ।
ਦਾਦੀ, ਜਿਨ੍ਹਾਂ ਦੀ ਪੁੰਜ ਕੁਰਬਾਨੀਆਂ ਦੀ
ਸਾਡੀ ਕਰਦੀ ਅਗਵਾਈ ਉੱਥੇ ਹਰ ਘੜੀ ਹੋਵੇ,
ਉਹ ਪੋਤਰੇ ਅੱਜ ਇਤਿਹਾਸ ਬਣ ਕੇ
ਪਨੀਰੀ ਸਿੱਖੀ ਦੀ ਅੰਤਾਂ ਤੱਕ ਲਾ ਦੇਣਗੇ।
ਸਾਰੇ ਜਗ ਵਿਚ ਬਣੇਗਾ ਇਤਿਹਾਸ ਅਗੇ
ਦਸਮੇਸ਼ ਪਿਤਾ ਨੂੰ ਪੁੱਤਰਾਂ ਦਾ ਦਾਨੀ ਕਹਿ ਕੇ
ਜਗ ਕਰੇਗਾ ਨਮਨ ਦਸਮੇਸ਼ ਅੱਗੇ।

# ਗੁਰਸਿੱਖੀ ਜੀਵਨ ਜਾਚ ਤੇ ਇਕੀਵੀਂ ਸਦੀ

ਡਾ. ਗੁਰਚਰਨ ਸਿੰਘ ਸਹਾਰਨਪੁਰ*

**ਗੁਰਸਿੱਖੀ ਜੀਵਨ ਜਾਚ** ਧਰਮ ਨੂੰ ਸਮਾਜ ਨਾਲ ਜੋੜ ਕੇ ਇਕੋ ਇਕ ਪਰਮਾਤਮਾ ਅਥਵਾ ਅਕਾਲ ਪੁਰਖ ਦੀ ਸਾਧਨਾ ਜ਼ਰੂਰੀ ਦਰਸਾ ਕੇ ਕਰਮਕਾਂਡਾਂ ਤੇ ਫੋਕਟ ਰਹੁ-ਰੀਤਾਂ ਨੂੰ ਰੱਦ ਕਰਕੇ ਸ਼ੁਭ ਕਰਮਾਂ ਵਾਲੇ ਜੀਵਨ, ਮਾਨਵ ਬਰਾਬਰੀ ਤੇ ਭਾਈਚਾਰੇ ਦਾ ਸੰਦੇਸ਼ ਦਿੰਦਿਆਂ, ਵਿਗਿਆਨਕ ਤੇ ਤਾਰਕਿਕ ਸੂਝ 'ਤੇ ਬਲ ਪਾ ਕੇ, ਨੀਚਾਂ ਅੰਦਰ ਨੀਚ ਜਾਤ ਨਾਲ ਖਲੋ ਕੇ, ਸਵੈ-ਰਖਿਆ ਤੇ ਆਪਣੇ ਅਧਿਕਾਰਾਂ ਦੀ ਰਖਿਆ ਦਾ ਹੋਕਾ ਦਿੰਦਿਆਂ, ਪੰਚਾਇਤੀ ਢਾਂਚੇ, ਵਿਲੱਖਣ ਹੋਂਦ, ਵਿਸ਼ਵ ਵਿਆਪੀ ਨਜ਼ਰੀਏ ਉਤੇ ਆਧਾਰਿਤ ਧਰਮ ਨਿਰਪੇਖ, ਫਿਰਕਾਪ੍ਰਸਤੀ ਵਿਰੋਧੀ ਤੇ ਅਗਾਂਹਵਧੂ ਸੋਚ ਦਾ ਪ੍ਰਸਾਰਣ ਕਰਨ ਵਾਲੀ ਹੈ। ਗੁਰਸਿੱਖੀ ਅਤੇ ਖਾਲਸਾਈ ਜੀਵਨ ਜਾਚ ਜਿੱਥੇ ਪਿਛਲੀਆਂ ਪੰਜ ਸਦੀਆਂ ਤੋਂ ਮਨੁੱਖਤਾ ਦੀ ਸਫ਼ਲ ਰਹਿਨੁਮਾਈ ਕਰਦੀ ਆ ਰਹੀ ਹੈ, ਉੱਥੇ ਮੌਜੂਦਾ ਇਕੀਵੀਂ ਸਦੀ ਵਾਸਤੇ ਧਾਰਮਿਕ, ਸਮਾਜਿਕ ਤੇ ਰਾਜਨੀਤਿਕ ਅਥਵਾ ਹਰੇਕ ਤਰ੍ਹਾਂ ਦੀ ਜੀਵਨ ਰਹਿਨੁਮਾਈ ਕਰਨ ਦੀ ਪੂਰੀ ਸਮੱਰਥਾ ਰਖਦੀ ਹੈ। ਇਕੀਵੀਂ ਸਦੀ ਵਿੱਚ ਜੋ ਸਮੱਸਿਆਵਾਂ ਦਰਪੇਸ਼ ਹਨ, ਇਹ ਹਰੇਕ ਤਰ੍ਹਾਂ ਨਾਲ ਉਨ੍ਹਾਂ ਦੇ ਨਿਵਾਰਣ ਦਾ ਰਾਹ ਦਰਸਾਉਣ ਵਾਲੀ ਹੈ।

ਇਕੀਵੀਂ ਸਦੀ ਵਿੱਚ ਮਾਨਸਿਕ ਖਿਚਾਅ ਦੀ ਸਮੱਸਿਆ ਵਿਅਕਤੀਗਤ ਤੌਰ ਉਤੇ ਪ੍ਰਮੁਖ ਸਮੱਸਿਆ ਹੈ, ਜੋ ਕਈ ਪ੍ਰਕਾਰ ਦੇ ਸਰੀਰਕ ਤੇ ਮਾਨਸਿਕ ਰੋਗਾਂ ਦਾ ਕਾਰਨ ਬਣੀ ਹੋਈ ਹੈ। ਹਾਲੀਆ ਹਾਲਾਤ ਅਨੁਸਾਰ ਇਸ ਦਾ ਇਲਾਜ ਚੜ੍ਹਦੀਆਂ ਕਲਾਂ ਵਿੱਚ ਰਹਿਣ, ਸ਼ੁਭ ਕਰਮਨ ਦੇ ਨਿਸ਼ਚੈ ਨਾਲ ਇਕ ਅਕਾਲ ਪੁਰਖ ਵਿੱਚ ਪੂਰਨ ਵਿਸ਼ਵਾਸ਼, ਸੇਵਾ ਤੇ ਸਿਮਰਨ, ਕੀਰਤਨ ਤੇ ਕਥਾ ਸਰਵਨ ਆਦਿ ਸਵੈ-ਸਮੋਹਿਤ ਵਿਧੀਆਂ ਨਾਲ ਖਿਚਾਅ ਨੂੰ ਵਾਗੁਜ਼ਾਰ (Release) ਕਰਨ ਵਿੱਚ ਹੈ। ਗੁਰਸਿੱਖ ਖ਼ਾਲਸਾਈ ਜੀਵਨ ਜਾਚ ਚੜ੍ਹਦੀਆਂ ਕਲਾਂ ਵਿੱਚ ਰਹਿਣ ਲਈ ਮਨੁੱਖ ਨੂੰ ਸਰਬ-ਸ਼ਕਤੀਮਾਨ, ਸਰਬ-ਵਿਆਪੀ ਸੱਤਾ ਵਿੱਚ ਪੂਰਨ ਵਿਸ਼ਵਾਸ਼ ਦਾ ਆਸਰਾ ਦਿੰਦੀ ਹੈ, ਜੋ ਮਨੁੱਖ ਦੇ ਨਿਰਾਸਹਾਰਾ ਹੋਣ ਦੀ ਸੂਰਤ ਵਿੱਚ ਅਚੇਤ ਹੀ ਮਨੋਬਲ ਭਰਦੀ ਹੈ। ਇਹ ਜੀਵਨ ਜਾਚ ਬਹੁ-ਦੇਵਵਾਦ, ਕਰਮ-ਕਾਂਡ ਤੇ ਫੋਕਟ ਰਹੁ ਰੀਤਾਂ ਅਤੇ ਅਡੰਬਰਾਂ ਵਾਲੀ ਦੋਚਿਤੀ ਤੋਂ ਛੁਟਕਾਰਾ ਦਵਾਉਂਦੀ ਹੈ। ਜਾਪੁ ਸਾਹਿਬ ਵਿੱਚ ਸਪਸ਼ਟ ਬਚਨ ਹਨ :

**(੧) ਨਮਸਤੰ ਅਕਾਲੇ॥**
**ਨਮਸਤੰ ਕ੍ਰਿਪਾਲੇ॥**
**ਨਮਸਤੰ ਅਰੂਪੇ॥**
**ਨਮਸਤੰ ਅਨੂਪੇ॥੨॥**

*(ਜਾਪੁ ਸਾਹਿਬ)*

**(੨) ਨਿਰਭਉ ਸਦਾ ਦਇਆਲੁ ਹੈ,**
**ਸਭਨਾ ਕਰਦਾ ਸਾਰ॥**

*(ਸਿਰੀ ਰਾਗੁ ਮ: ੩, ੨੭)*

ਗੁਰਸਿੱਖੀ ਜੀਵਨ ਵਿੱਚ ਜੀਵਨ ਦਾ ਮੰਤਵ ਅਤੇ ਇਸ ਨੂੰ ਪ੍ਰਾਪਤ ਕਰਨ ਦੇ ਤਰੀਕੇ ਬਾਰੇ ਸਪਸ਼ਟਤਾ ਮਿਲਦੀ ਹੈ। ਇਹ ਸਪਸ਼ਟ ਸੇਧ ਅਤੇ ਆਪਣੇ ਅਧਿਕਾਰਾਂ ਦੀ ਪ੍ਰਾਪਤੀ ਲਈ ਸੰਘਰਸ਼ ਦੀ ਪ੍ਰੇਰਨਾ ਮਾਨਸਿਕ ਖਿਚਾਅ ਦੇ ਕਾਰਨਾਂ ਨੂੰ ਦੂਰ ਕਰਨ ਵਿੱਚ ਸਹਾਈ ਹੁੰਦੀ ਹੈ। ਪਰਮ ਸੱਤਾ ਨੂੰ ਅਨਾਥਾਂ ਦਾ ਨਾਥ ਤੇ ਸਭਨਾਂ ਦੀ ਸਾਰ ਰੱਖਣ ਵਾਲੀ ਦਸਿਆ ਹੈ। ਅਕਾਲ ਪੁਰਖ ਨੂੰ ਸਭ ਦੀਨਾਂ ਦੇ ਸੰਤਾਪਾਂ ਨੂੰ ਦੂਰ ਕਰਨ ਵਾਲਾ ਤੇ ਸਭਨਾਂ ਦਾ ਪਰਮ ਮਿੱਤ੍ਰ ਤੇ ਸਾਥੀ ਮੰਨਿਆ ਹੈ :

**ਭਗਤ ਵਛਲੁ ਅਨਾਥਹ ਨਾਥੇ॥**
**ਗੋਪੀ ਨਾਥੁ ਸਗਲ ਹੈ ਸਾਥੇ॥**

*(ਮਾਰੂ ਸੋਲਹੇ ਮ: ੫, ੧੦੮੨)*

ਅਕਾਲ ਪੁਰਖ ਸਭ ਦੀ ਪ੍ਰਤਿਪਾਲਣਾ ਕਰਦਿਆਂ 'ਨਿਤ ਨਰਾਇਣੈ', 'ਰਜ਼ਾਇਕ ਯਕੀਨੇ', 'ਰੋਜ਼ੀ ਦਿਹੰਦ' ਹੋ ਕੇ 'ਖਲਘਾਇਕ ਹੈ' ਤੇ 'ਅਰੁ ਘਾਲਣ' ਵੀ ਹੋ ਜਾਂਦਾ ਹੈ। ਇਸ ਵਿਸ਼ਵਾਸ਼ ਦੀ ਦ੍ਰਿੜ੍ਹਤਾ ਮਨੋਬਲ ਭਰਨ ਦੇ ਸਮੱਰਥ ਹੋ ਜਾਂਦੀ ਹੈ।

ਇਕੀਵੀਂ ਸਦੀ ਵਿਚ ਹੋਰ ਗੰਭੀਰ ਸਮੱਸਿਆ ਉਪਭੋਗਤਾਵਾਦੀ ਤੇ ਖਪਤਕਾਰੀ ਪ੍ਰਵਿਰਤੀ ਦੇ ਵਾਧੇ ਦਾ ਕਾਰਨ ਇਨਸਾਨੀ ਕਦਰਾਂ-ਕੀਮਤਾਂ ਦੇ ਨਿਘਾਰ ਦੀ ਹੈ। ਪੱਛਮ-ਪ੍ਰਸਤੀ ਅਧੀਨ ਲੋਕ ਉਪਭੋਗਤਾ ਸੰਸਕ੍ਰਿਤੀ ਦਾ ਸ਼ਿਕਾਰ ਹੋ ਕੇ ਪਦਾਰਥਕ ਵਸਤੂਆਂ ਦੀ ਪ੍ਰਾਪਤੀ ਤੱਕ ਹੀ ਸੀਮਿਤ ਹੋ ਰਹੇ ਹਨ। ਨੌਜਵਾਨ ਪੀੜ੍ਹੀ ਚਮਕ-ਦਮਕ ਵਾਲੀ, ਫੋਕੇ ਵਿਖਾਵੇ ਵਾਲੀ ਸੰਸਕ੍ਰਿਤੀ ਦੀ ਗੁਲਾਮ ਹੋ ਗਈ ਹੈ। ਇਨਸਾਨੀ ਕਦਰਾਂ ਕੀਮਤਾਂ ਦੇ ਨਿਘਾਰ ਨਾਲ ਸਮਾਜਿਕ ਜੀਵਨ ਵਿੱਚ ਭ੍ਰਿਸ਼ਟਤਾ, ਅਪਵਿਤ੍ਰਤਾ, ਹੇਰਾਫੇਰੀ ਅਤੇ ਲੋਕ ਜੀਵਨ ਵਿੱਚ ਅੰਧ-ਵਿਸ਼ਵਾਸ਼, ਰਿਸ਼ਵਤਖੋਰੀ, ਨਸ਼ਿਆਂ ਦੀ ਵਾਦੀ ਤੇ ਐਸ਼-ਪ੍ਰਸਤੀ ਦੀ ਵਬਾ ਕਾਫ਼ੀ ਫੈਲ ਗਈ ਹੈ।

ਅਜਿਹੀ ਗਿਰਾਵਟ ਵਾਲੀ ਸਥਿਤੀ ਤੋਂ ਉਭਰਨ ਲਈ ਗੁਰਬਾਣੀ ਸੇਧ ਦਿੰਦੀ ਹੈ ਕਿ ਪ੍ਰਭੂ ਪਿਆਰ ਵਿੱਚ ਭਿੱਜ ਕੇ ਨਾਮ ਸ਼ਬਦ ਦੇ ਸਿਮਰਨ ਨਾਲ ਹੀ ਪ੍ਰਭੂ ਗੁਣਾਂ ਤੇ ਸਿਫਤਾਂ ਦੇ ਚੀਨਣ ਨਾਲ ਹਿਰਦਾ ਪ੍ਰਕਾਸ਼ ਦੇ ਅਨੁਭਵ ਨਾਲ ਓਤ-ਪ੍ਰੋਤ ਹੋ ਜਾਏਗਾ। ਸੱਚ ਸਰੂਪ ਪਰਮਾਤਮਾ ਨਾਲ ਰੂਹਾਨੀ ਮੇਲ ਦੀ ਪ੍ਰਤੀਤੀ ਵਿੱਚ ਸੱਚ, ਸੁੱਚ, ਸੰਜਮ, ਸੰਤੋਖ, ਸਹਿਜ, ਖੇੜਾ, ਸਿਫਤ, ਨਿਮਰਤਾ, ਪਿਆਰ, ਦਇਆ, ਪਰ ਉਪਕਾਰ, ਸੇਵਾ, ਬਰਾਬਰੀ, ਸਹਿਨਸ਼ੀਲਤਾ, ਦੂਸਰਿਆਂ ਲਈ ਦਰਦ, ਵਿਸ਼ਾਲ ਦ੍ਰਿਸ਼ਟੀ, ਹੌਂਸਲਾ, ਚੜ੍ਹਦੀ ਕਲਾ ਆਦਿ ਸਭ ਨੈਤਿਕ ਗੁਣ ਆਪ ਮੁਹਾਰੇ ਅੰਦਰਲੀ ਸੂਝ ਵਿੱਚ ਸਥਾਪਿਤ ਹੋ ਕੇ ਜੀਵਨ ਵਿੱਚ ਪ੍ਰਵਾਹਿਤ ਹੋਣਗੇ ਕਿਉਂਕਿ ਸੱਚ ਸਰੂਪ ਪਰਮਾਤਮਾ ਹੀ ਇਨ੍ਹਾਂ ਸਭ ਗੁਣਾਂ ਦਾ ਸਰੋਤ ਹੈ। ਗੁਰਬਾਣੀ ਵਿੱਚ ਫੁਰਮਾਨ ਹੈ :

**ਏਕੋ ਧਰਮੁ ਦ੍ਰਿੜੈ ਸਚੁ ਕੋਈ॥**
**ਗੁਰਮਤਿ ਪੂਰਾ ਜੁਗਿ ਜੁਗਿ ਸੋਈ॥**

*(ਗੁਰੂ ਗ੍ਰੰਥ ਸਾਹਿਬ, ੧੧੮੮)*

*18, ਗੁਰੂ ਅਰਜਨ ਨਗਰ, ਸੋਫ਼ੀਆ ਗਰਲਜ਼ ਸਕੂਲ ਰੋਡ, ਸਹਾਰਨਪੁਰ-247001, ਫ਼ੋਨ : (ਘਰ) 01322727843

ਇਸ ਸੂਝ ਨਾਲ ਇਹ ਭਾਵਨਾ ਪ੍ਰਦੀਪਤ ਹੋਏਗੀ ਕਿ ਸੱਚ ਨੂੰ ਅੰਦਰੋਂ ਧਾਰਨ ਕੀਤਾ ਜਾਏ, ਸੱਚ ਨੂੰ ਬਾਹਰ ਦੀ ਵਰਤੋਂ ਵਿੱਚ ਲਿਆਂਦਾ ਜਾਏ। ਇਖਲਾਕੀ ਸ਼ਕਲ ਵਿੱਚ ਸੱਚ ਨੂੰ ਆਪਣੇ ਕਾਰ ਵਿਹਾਰ ਵਿੱਚ ਵਰਤਿਆ ਜਾਏ, ਅਤੇ ਧਾਰਮਿਕ ਸ਼ਕਲ ਵਿੱਚ ਸੱਚ ਦੀ ਪੂਜਾ ਕੀਤੀ ਜਾਏ। ਸੱਚ ਉਤੇ ਅਮਲ ਲਈ ਝੂਠ, ਨਿੰਦਿਆ, ਦੋਖ, ਕਾਮ, ਕ੍ਰੋਧ ਆਦਿ ਬੁਰਿਆਈਆਂ ਨੂੰ ਤਿਆਗਿਆ ਜਾਏ। ਗੁਨਾਹਾਂ ਤੇ ਬੁਰੇ ਕਰਮਾਂ ਦੇ ਤਿਆਗ ਅਤੇ ਸੱਚ ਦੀ ਕਮਾਈ ਦੇ ਨਾਲ ਸ਼ੁਭ ਕਰਮ ਬਣਨੇ ਹਨ, ਕੇਵਲ ਗੱਲਾਂ ਨਾਲ ਨਹੀਂ। ਗੁਰਸਿੱਖੀ ਸਿਧਾਂਤ ਚਿਤਾਵਨੀ ਦਿੰਦਾ ਹੈ :

**ਗਲੀ ਭਿਸਤਿ ਨ ਜਾਈਐ,**
**ਛੁਟੈ ਸਚੁ ਕਮਾਇ॥**

*(ਮਾਝ, ਮ: ੧, ੧੪੧)*

ਸੱਚ ਦੀ ਪਛਾਣ ਨਾਲ 'ਸਚੁ ਆਚਾਰੁ' ਦਾ ਧਾਰਨੀ ਬਣ ਕੇ ਈਮਾਨ ਵਿੱਚ ਰਹਿੰਦਿਆਂ ਹੀ 'ਸ਼ੁਭ ਕਰਮਨ' ਦੀ ਸਮਝ ਆਉਂਦੀ ਹੈ। ਫਿਰ ਇਹ ਵੀ ਅਹਿਸਾਸ ਹੁੰਦਾ ਹੈ ਕਿ 'ਸ਼ੁਭ ਕਰਮਨ' ਦੀ ਦ੍ਰਿੜ੍ਹਤਾ ਲੋਕਾਈ ਦੀ ਸੇਵਾ ਤਾਂ ਪਰਉਪਕਾਰ ਕਰਨ ਨਾਲ ਪੂਰਨ ਹੋਣੀ ਹੈ। 'ਸ਼ੁਭ ਕਰਮਨ' ਦੀ ਪਰਪੱਕਤਾ ਲਈ ਭਗਤੀ ਦੇ ਨਾਲ ਸੇਵਾ ਲਈ ਜ਼ੋਰਦਾਰ ਤਾਕੀਦ ਹੈ :

**ਅਨਿਕ ਭਾਂਤਿ ਕਰਿ ਸੇਵਾ ਕਰੀਐ॥**
**ਜੀਉ ਪ੍ਰਾਨ ਧਨੁ ਆਗੈ ਧਰੀਐ॥**

*(ਆਸਾ, ਮ: ੫, ੩੯੧)*

ਇਕੀਵੀਂ ਸਦੀ ਦੀਆਂ ਹੋਰ ਖਾਸ ਸਮੱਸਿਆਵਾਂ ਮੂਲਵਾਦ, ਫਿਰਕਾਪ੍ਰਸਤੀ, ਧਾਰਮਿਕ ਆਤੰਕਵਾਦ ਤੇ ਦਹਿਸ਼ਤਗਰਦੀ ਬਣ ਗਏ ਹਨ। ਇਨ੍ਹਾਂ ਨੇ ਲੋਕਾਂ ਵਿੱਚ ਧਾਰਮਿਕ ਕੱਟੜਤਾ, ਸੰਕੀਰਣਤਾ, ਈਰਖਾ ਤੇ ਦੁਸ਼ਮਨੀ ਨੂੰ ਖੂਬ ਵਧਾਇਆ ਹੈ। ਇਹ ਵਿਭਿੰਨ ਦੇਸ਼ਾਂ ਅੰਦਰ ਕਈ ਰੂਪਾਂ ਵਿੱਚ ਫੈਲ ਰਹੀ ਹੈ। ਭਾਰਤ ਵਿੱਚ ਹੀ ਪੰਜਾਬ ਦੀ ਵੰਡ, ਦਿੱਲੀ ਸਿੱਖ ਕਤਲੇਆਮ, ਬਾਬਰੀ ਮਸਜਿਦ ਢਾਹੁਣਾ, ਗੋਧਰਾ ਕਾਂਡ, ਗੁਜਰਾਤ ਦੇ ਫਿਰਕੂ ਦੰਗੇ ਆਦਿ ਭਿਅੰਕਰ ਦੁਸ਼-ਕਾਰਨਾਮੇ ਇਸੇ ਪ੍ਰਵਿਰਤੀ ਦੇ ਵਾਧੇ ਦਾ ਸਿੱਟਾ ਹਨ।

ਗੁਰਸਿੱਖੀ-ਜੀਵਨ-ਜਾਚ ਇਸ ਪ੍ਰਵਿਰਤੀ ਦਾ ਪੂਰਾ ਵਿਰੋਧ ਕਰਦੀ ਹੈ। ਸਿੱਖੀ ਦਾ ਇਸ਼ਟ ਪਰਮ ਹਸਤੀ ਅਕਾਲ ਪੁਰਖ ਹੈ, ਜੋ 'ਅਮਜਬੇ' ਹੈ। ਜਾਪੁ ਸਾਹਿਬ ਵਿੱਚ ਸਾਫ਼ ਲਿਖਿਆ ਹੈ :

**ਨਮਸਤੰ ਅਮਜਬੇ॥**

*(ਜਾਪੁ ॥੧੨॥)*

ਗੁਰਮਤਿ ਵਿੱਚ ਪ੍ਰਵਾਣਿਤ ਹੈ ਕਿ ਅਕਾਲ ਪੁਰਖ ਦੀ ਵਿਆਪਕ ਜੋਤਿ ਸਭ ਥਾਈਂ ਤੇ ਸਭਨਾਂ ਵਿੱਚ ਰਮ ਰਹੀ ਹੈ। ਇਸ ਲਈ ਉਹ ਕਿਸੇ ਜਾਤ, ਨਸਲ, ਮਜ਼ਹਬ, ਦੇਸ਼, ਇਲਾਕੇ ਆਦਿ ਲਈ ਹੀ ਵਿਸ਼ੇਸ਼ ਨਹੀਂ, ਉਹ ਸਭ ਦਾ ਸਾਂਝਾ ਹੈ। ਫਿਰਕਾ ਪ੍ਰਸਤੀ, ਮੂਲਵਾਦ ਤੇ ਧਾਰਮਿਕ ਆਤੰਕਵਾਦ ਸ਼ੁੱਧ ਧਰਮ ਕਰਮਾਂ ਤੇ ਪੂਜਾ ਤੋਂ ਰਹਿਤ ਪਖੰਡ ਜਾਲ ਦਾ ਸਿੱਟਾ ਹੈ, ਜੋ ਮਨੁੱਖ ਜਾਤੀ ਦੀਆਂ ਵੰਡੀਆਂ ਪਾ ਕੇ ਧਾਰਮਿਕ ਕੱਟੜਤਾ ਤੇ ਹਉਮੈ ਨੂੰ ਉਤਪੰਨ ਕਰਕੇ ਦੈਵੀ ਵਿਧਾਨ **'ਮਾਨਸ ਕੀ ਜਾਤ ਸਬੈ ਏਕੈ ਪਹਿਚਾਨਬੋ'** ਦੇ ਵਿਪਰੀਤ ਹੋ ਜਾਂਦਾ ਹੈ। ਮਨੁੱਖ ਦੀ ਧਾਰਮਿਕ ਤੇ ਇਲਾਕਾਈ ਵੰਡੀਆਂ ਪਾ ਕੇ ਵੇਖਣ ਦੀ ਬ੍ਰਿਤੀ ਦਾ ਵਿਰੋਧ ਕਰਦਿਆਂ ਸਤਿ-ਪ੍ਰਸੰਗ ਸਥਾਪਿਤ ਕਰਦਿਆਂ ਗੁਰਬਾਣੀ ਵਿੱਚ ਪੂਰੀ ਤਰ੍ਹਾਂ ਸਪਸ਼ਟ ਕਰਕੇ ਸਮਝਾਇਆ ਗਿਆ ਹੈ :

**ਕੋਈ ਬੋਲੈ ਰਾਮ ਰਾਮ ਕੋਈ ਖੁਦਾਇ॥**
**ਕੋਈ ਸੇਵੈ ਗੁਸਈਆ ਕੋਈ ਅਲਾਹਿ॥੧॥**
**ਕਾਰਣ ਕਰਣ ਕਰੀਮ॥**
**ਕਿਰਪਾ ਧਾਰਿ ਰਹੀਮ॥੧॥ ਰਹਾਉ॥**
**ਕੋਈ ਨਾਵੈ ਤੀਰਥਿ ਕੋਈ ਹਜ ਜਾਇ॥**
**ਕੋਈ ਕਰੈ ਪੂਜਾ ਕੋਈ ਸਿਰੁ ਨਿਵਾਇ॥੨॥**
**ਕੋਈ ਪੜੈ ਬੇਦ ਕੋਈ ਕਤੇਬ॥**
**ਕੋਈ ਓਢੈ ਨੀਲ ਕੋਈ ਸੁਪੇਦ॥੩॥**
**ਕੋਈ ਕਹੈ ਤੁਰਕੁ ਕੋਈ ਕਹੈ ਹਿੰਦੂ॥**
**ਕੋਈ ਬਾਛੈ ਭਿਸਤੁ ਕੋਈ ਸੁਰਗਿੰਦੂ ॥੪॥**
**ਕਹੁ ਨਾਨਕ ਜਿਨਿ ਹੁਕਮੁ ਪਛਾਤਾ॥**
**ਪ੍ਰਭ ਸਾਹਿਬ ਕਾ ਤਿਨਿ ਭੇਦੁ ਜਾਤਾ॥੫॥**

*(ਰਾਮਕਲੀ, ਮ: ੫, ੮੮੫)*

ਗੁਰੂ ਗੋਬਿੰਦ ਸਿੰਘ ਜੀ ਵੀ ਇਸੇ ਧਾਰਨਾ ਉਤੇ ਜ਼ੋਰ ਦਿੰਦਿਆਂ ਉਚਾਰਦੇ ਹਨ :

**ਕਰਤਾ ਕਰੀਮ ਸੋਈ,**
**ਰਾਜ਼ਕ ਰਹੀਮ ਓਈ,**
**ਦੂਸਰੋ ਨ ਭੇਦ ਕੋਈ ਭੂਲਿ ਭ੍ਰਮ ਮਾਨਬੋ॥**
**ਏਕ ਹੀ ਕੀ ਸੇਵ,**
**ਸਭ ਹੀ ਕੋ ਗੁਰਦੇਵ ਏਕ,**
**ਏਕ ਹੀ ਸਰੂਪ,**
**ਸਬੈ ਏਕੈ ਜੋਤ ਜਾਨਬੋ॥੧੫॥੮੫॥**
**ਦੇਹੁਰਾ ਮਸੀਤ ਸੋਈ,**
**ਪੂਜਾ ਔ ਨਿਵਾਜ ਓਈ, ਮਾਨਸ ਸਬੈ**
**ਏਕ ਪੈ ਅਨੇਕ ਕੋ ਭ੍ਰਮਾਉ ਹੈ। ....**
**ਏਕੈ ਨੈਨ ਏਕੈ ਕਾਨ,**
**ਏਕੈ ਦੇਹ ਏਕੈ ਬਾਨ,**
**ਖਾਕ ਬਾਦ ਆਤਸ਼ ਔ,**
**ਆਬ ਕੋ ਰਲਾਉ ਹੈ।**
**ਅਲਹ ਅਭੇਖ ਸੋਈ,**
**ਪੁਰਾਨ ਔ ਕੁਰਾਨ ਓਈ,**
**ਏਕ ਹੀ ਸਰੂਪ,**
**ਸਭੈ ਏਕ ਹੀ ਬਨਾਉ ਹੈ॥੧੬॥੮੬॥**

*(ਅਕਾਲ ਉਸਤਤਿ)*

ਇਸ ਸੋਝੀ ਸਦਕਾ ਮਨ ਦਾ ਭਰਮ ਦੂਰ ਹੋਣ 'ਤੇ ਹਿੰਦੂ ਤੇ ਤੁਰਕ, ਈਸਾਈ ਤੇ ਮੁਸਲਿਮ ਆਦਿ ਦਾ ਕੋਈ ਭੇਦ ਨਹੀਂ ਰਹਿ ਜਾਂਦਾ ਅਤੇ ਇਹ ਚੇਤਨਾ ਸਥਾਪਿਤ ਹੁੰਦੀ ਹੈ ਕਿ ਵਿਅਕਤੀ ਕਿਸੇ ਵੀ ਧਰਮ ਦਾ ਧਾਰਨੀ ਕਿਉਂ ਨਾ ਹੋਵੇ, ਮਨੁੱਖਾ ਜਾਤੀ ਇਕੋ ਹੀ ਹੈ। ਇਵੇਂ ਗੁਰਸਿੱਖੀ ਤੇ ਖਾਲਸਾਈ ਜੀਵਨ ਜਾਚ ਫਿਰਕਾਪ੍ਰਸਤੀ, ਮੂਲਵਾਦ ਤੇ ਧਾਰਮਿਕ ਆਤੰਕ ਦਾ ਜ਼ੋਰਦਾਰ ਵਿਰੋਧ ਕਰਦੀ ਹੈ। ਇਹ ਜੀਵਨ ਜਾਚ ਮਾਨਵੀ ਬਰਾਬਰੀ ਸੰਬੰਧੀ ਕਿਸੇ ਵੀ ਆਧਾਰ ਉਤੇ ਪਾਏ ਗਏ ਤਰਕ ਰਹਿਤ ਵਿਤਕਰਿਆਂ ਨੂੰ ਨਕਾਰਦੀ ਹੈ। ਇਹ ਵਿਤਕਰੇ ਭਾਵੇਂ ਇਲਾਕੇ ਦੇ ਆਧਾਰ ਉਤੇ ਹੋਣ, ਜਾਂ ਭਾਸ਼ਾ ਦੇ ਆਧਾਰ ਉਤੇ ਹੋਣ ਜਾਂ ਜਾਤ-ਪਾਤ ਜਾਂ ਆਰਥਿਕ ਲੁਟ-ਖਸੁਟ ਦੇ ਆਧਾਰ ਉਤੇ ਹੋਣ, ਇਹ ਪ੍ਰਵਾਨ ਨਹੀਂ ਹਨ। ਇਹ ਜੀਵਨ ਜਾਚ ਦਰਸਾਉਂਦੀ ਹੈ ਕਿ ਪਰਮ ਹਸਤੀ ਦੀ ਜੋਤ ਸਭ ਥਾਂ ਅਤੇ ਸਭਨਾਂ ਵਿੱਚ ਵਿਦਮਾਨ ਹੈ, ਉਸ ਦੀ ਸਾਧਨਾ ਨਾ ਕੇਵਲ ਭਾਰਤੀ ਇਲਾਕਿਆਂ ਵਿੱਚ ਹੋ ਰਹੀ ਹੈ, ਸਗੋਂ ਪੱਛਮੀ ਤੇ ਹੋਰ ਸਭ ਇਲਾਕਿਆਂ ਵਿੱਚ ਵੀ ਹੋ ਰਹੀ ਹੈ। ਇਸੇ ਲਈ ਲੋਕਾਂ ਵਿੱਚ ਕਿਸੇ ਵੀ ਪ੍ਰਕਾਰ ਦਾ ਵਿਤਕਰਾ ਹੋਣਾ ਗਲਤ ਹੈ :

(੧) **ਕਹੂੰ ਆਰਬੀ,**
**ਤੋਰਕੀ ਪਾਰਸੀ ਹੋ॥**
**ਕਹੂੰ ਪਹਲਵੀ**

**ਪਸਤਵੀ ਸੰਸਕ੍ਰਿਤੀ ਹੋ॥**

*(ਅਕਾਲ ਉਸਤਤਿ)*

(੨) **ਨ ਜਾਤੰ ਨ ਪਾਤੰ,**
**ਨ ਮਿਤ੍ਰੰ ਨ ਮੰਤ੍ਰੇ॥** *(ਉਹੀ)*

(੩) **ਪੂਰਬੀ ਨ ਪਾਰ ਪਾਵੈ,**
**ਹਿੰਗੁਲਾ ਹਿਮਾਲੇ ਧਿਆਵੈ,**
**ਗੋਰਿ ਗੁਰਦੇਜੀ ਗੁਨ ਗਾਵੈ,**
**ਤੇਰੇ ਨਾਮ ਹੈਂ॥**
**ਜੋਗੀ ਜੋਗ ਸਾਧੈ ਪਉਨ,**
**ਸਾਧਨਾ ਕਿਤੇਕ ਬਾਧੈ,**
**ਅਰਬ ਕੇ,**
**ਆਰਬੀ ਅਰਾਧੈ ਤੇਰੇ ਨਾਮ ਹੈਂ।**
**ਫਰਾਂ ਕੇ ਫਿਰੰਗੀ ਮਾਨੈ,**
**ਕੰਧਾਰੀ ਕੁਰੈਸੀ ਜਾਨੈ,**
**ਪਛਮ ਕੇ ਪਛਮੀ,**
**ਪਛਾਨੈ ਨਿਜ ਕਾਮ ਹੈਂ॥**
**ਮਰਹਟਾ ਮਘੇਲੇ,**
**ਤੇਰੀ ਮਨ ਸੋ ਤਪਸਿਆ ਕਰੈ,**
**ਦ੍ਰਿੜਵੈ ਤਿਲੰਗੀ,**
**ਪਹਚਾਨੇ ਧਰਮ ਧਾਮ ਹੈਂ**
**॥੨॥ ੨੫੪॥**

*(ਅਕਾਲ ਉਸਤਤਿ)*

ਇਕੀਵੀਂ ਸਦੀ ਵਿੱਚ ਨਾਰੀ ਉਥਾਨ ਦੇ ਫੋਕਟ ਨਾਅਰੇ ਭਾਵੇਂ ਬੜੇ ਲਗ ਰਹੇ ਹਨ, ਪਰ ਦੁਨੀਆਂ ਦੇ ਹੋਰ ਦੇਸ਼ਾਂ ਵਿੱਚ ਅਤੇ ਖਾਸ ਕਰਕੇ ਭਾਰਤ ਵਿੱਚ ਔਰਤਾਂ ਨਾਲ ਸਾਮੰਤੀ ਵਿਹਾਰ ਹੀ ਚਲ ਰਿਹਾ ਹੈ। ਇਸ ਦੇ ਨਾਲ ਨਰ-ਨਾਰੀ ਦੇ ਪਵਿੱਤਰ ਬੰਧਨ ਦੇ ਰਿਸ਼ਤੇ ਵਿੱਚ ਅਪੱਵਿਤ੍ਰਤਾ ਦੀ ਸਮੱਸਿਆ ਪ੍ਰਬਲ ਹੋ ਰਹੀ ਹੈ। ਅੱਖਾਂ ਦਾ ਸੰਜਮ ਨਹੀਂ, ਪਰਾਏ ਹੁਸਨ ਦੀ ਡਾਰ ਹੈ ਅਤੇ ਵਫ਼ਾਦਾਰੀ ਦੀ ਅਣਹੋਂਦ ਕਾਰਨ ਘਰੇਲੂ ਜੀਵਨ ਵਿੱਚ ਤ੍ਰੇੜਾਂ ਆ ਰਹੀਆਂ ਹਨ। ਫਿਰ ਪਰ-ਨਰ ਤੇ ਪਰ-ਨਾਰੀ ਸੰਬੰਧਾਂ ਤੋਂ ਉਪਜੇ ਗੰਭੀਰ ਰੋਗਾਂ ਖਾਸ ਕਰਕੇ ਏਡਜ਼ ਦੀ ਬੀਮਾਰੀ ਦਾ ਖਤਰਾ ਸਿਰ 'ਤੇ ਆ ਰਿਹਾ ਹੈ। ਗੁਰਸਿੱਖੀ ਜੀਵਨ ਜਾਚ ਵਿੱਚ ਔਰਤਾਂ ਤੇ ਆਦਮੀਆਂ ਦੇ ਜੀਵਨ ਨੂੰ ਜਿਨਸੀ ਗਿਰਾਵਟਾਂ ਤੋਂ ਸੁਚੇਤ ਕਰਕੇ ਨੈਤਿਕਤਾ ਤੇ ਸੰਜਮਮਈ ਆਧਾਰਿਤ ਜੀਵਨ ਜੀਉਣ ਦੀ ਹਦਾਇਤ ਮਿਲਦੀ ਹੈ। ਇਸ ਵਿੱਚ ਇਸਤ੍ਰੀ ਪ੍ਰਤਿ ਹਰ ਪ੍ਰਕਾਰ ਦੇ ਵਿਤਕਰੇ ਦਾ ਵਿਰੋਧ ਕੀਤਾ ਗਿਆ ਹੈ ਅਤੇ ਇਸਤ੍ਰੀ ਦੇ ਸਮਾਜ ਵਿੱਚ ਸਤਿਕਾਰ ਯੋਗ ਸਥਾਨ ਦਾ ਪੱਖ ਪੂਰਿਆ ਹੈ :

**ਭੰਡਿ ਜੰਮੀਐ ਭੰਡਿ ਨਿੰਮੀਐ,**
**ਭੰਡਿ ਮੰਗਣੁ ਵੀਆਹੁ॥**
**ਭੰਡਹੁ ਹੋਵੈ ਦੋਸਤੀ, ਭੰਡਹੁ ਚਲੈ ਰਾਹੁ॥**
**ਭੰਡੁ ਮੁਆ ਭੰਡੁ ਭਾਲੀਐ,**
**ਭੰਡਿ ਹੋਵੈ ਬੰਧਾਨੁ॥**
**ਸੋ ਕਿਉ ਮੰਦਾ ਆਖੀਐ,**
**ਜਿਤੁ ਜੰਮਹਿ ਰਾਜਾਨ॥**

*(ਵਾਰ ਆਸਾ ਮ: ੧, ੪੭੩)*

ਇਸ ਦੇ ਨਾਲ ਇਸਤਰੀ-ਪੁਰਸ਼ ਦੇ ਪਵਿੱਤਰ ਰਿਸ਼ਤੇ ਦੇ ਸੰਬੰਧਾਂ ਦੀ ਮਜ਼ਬੂਤੀ ਲਈ **'ਏਕਾ ਨਾਰੀ ਜਤੀ ਹੋਇ'** *(ਵਾਰਾਂ ਭਾਈ ਗੁਰਦਾਸ, ਵਾਰ ੬, ਪਉੜੀ ੮)* ਦੀ ਧਾਰਨਾ ਪ੍ਰਗਟਾਉਂਦਿਆਂ ਸੰਜਮ ਵਿੱਚ ਰਹਿਣ ਲਈ ਜ਼ੋਰ ਦਿੱਤਾ ਹੈ। ਇਹੋ ਨਹੀਂ, ਇੱਥੋਂ ਤੱਕ ਕਿਹਾ ਹੈ ਕਿ ਕੋਈ ਪੁਰਸ਼ ਪਰ-ਨਾਰੀ ਜਾਂ ਕੋਈ ਨਾਰੀ ਪਰ-ਪੁਰਸ਼ ਦੇ ਸੇਜ-ਸੰਬੰਧਾਂ ਬਾਰੇ ਸੁਪਨੇ ਵਿੱਚ ਵੀ ਨਾ ਸੋਚੇ, ਇਸਤ੍ਰੀ ਪੁਰਸ਼ ਨੂੰ ਆਪਣੇ ਪਵਿੱਤਰ ਬੰਧਨ ਦੇ ਰਿਸ਼ਤੇ ਦੀ ਸੀਮਾ ਵਿੱਚ ਰਹਿਣਾ ਹੀ ਸਫ਼ਲ ਪਰਿਵਾਰਕ ਜੀਵਨ ਦੀ ਕੁੰਜੀ ਹੈ।

ਇਕੀਵੀਂ ਸਦੀ ਲੋਕ-ਰਾਜੀ ਨਿਜ਼ਾਮ ਨੂੰ ਪੂਰੀ ਤਰ੍ਹਾਂ ਸਥਾਪਿਤ ਕਰਨ ਤੱਕ ਰੁਚਿਤ ਹੈ। ਗੁਰਸਿੱਖ ਜੀਵਨ ਜਾਚ ਲੋਕ ਰਾਜੀ ਤਾਕਤਾਂ ਦੀ ਅਹਿਮੀਅਤ ਦ੍ਰਿੜ੍ਹਾਉਣ ਲਈ ਪ੍ਰੇਰਕ ਸਿੱਧ ਹੋ ਸਕਦੀ ਹੈ। ਪਰਮ ਸੱਤਾ ਦਾ ਰੂਪ ਲੋਕ ਸ਼ਕਤੀ ਦੀ ਜ਼ਰੂਰਤ ਦਾ ਪੱਖ ਪੂਰਦਾ ਹੈ। ਇਹ ਇਕ ਤਰ੍ਹਾਂ ਲੋਕਤੰਤਰ ਤੇ 'ਨੀਚਾ ਅੰਦਰਿ ਨੀਚਿ ਜਾਤਿ' ਦੇ ਪੱਖ ਨੂੰ ਲੈਣ ਦੀ ਵਿਧੀ ਹੈ। ਪਰਮ ਹਸਤੀ ਹਾਥੀ ਅਤੇ ਕੀੜੇ ਵਿੱਚ ਸਮਾਨ ਹੈ ਅਤੇ ਰਾਜਾ ਤੇ ਰੰਕ ਵੀ ਬਰਾਬਰ ਹਨ :

**ਹਸਤਿ ਕੀਟ ਕੇ ਬੀਚ ਸਮਾਨਾ॥**
**ਰਾਵ ਰੰਕ ਜਿਹ ਇਕਸਰ ਜਾਨਾ॥**

*(ਚੌਪਈ, ਅਕਾਲ ਉਸਤਤਿ)*

ਇਕੀਵੀਂ ਸਦੀ ਵਿੱਚ ਬਹੁਤਾ ਬਲ ਵਿਗਿਆਨਿਕ ਸੂਝ ਵਿਕਸਿਤ ਕਰਨ ਵੱਲ ਦਿੱਤਾ ਜਾ ਰਿਹਾ ਹੈ। ਗੁਰਬਾਣੀ ਸ਼ੁਰੂ ਤੋਂ ਹੀ ਕੁਦਰਤੀ ਵਰਤਾਰਿਆਂ ਦੀ ਵਿਗਿਆਨਕ ਵਿਆਖਿਆ ਉਤੇ ਬਲ ਦਿੰਦੀ ਹੈ। ਇਹ ਠੀਕ ਹੈ ਕਿ ਵਿਗਿਆਨ ਦੀ ਉਨਤੀ ਨੇ ਹੁਣ ਗਿਆਨ ਵਿੱਚ ਬਹੁਤ ਵਾਧਾ ਕੀਤਾ ਹੈ ਅਤੇ ਇਸ ਲਕੀਰ ਨੂੰ ਬਹੁਤ ਉੱਚਾ ਚੁੱਕ ਦਿੱਤਾ ਹੈ, ਜਿਸ ਦੇ ਹੇਠਾਂ ਦ੍ਰਿਸ਼ਟ ਹੈ ਤੇ ਉਤੇ ਅਦ੍ਰਿਸ਼ਟ। ਪਰ ਜਿਉਂ-ਜਿਉਂ ਵਿਗਿਆਨ ਗਿਆਨ ਵਿੱਚ ਵਾਧਾ ਕਰ ਰਿਹਾ ਹੈ, ਸੂਝਵਾਨ ਵਿਗਿਆਨੀ ਇਹ ਮਹਿਸੂਸ ਕਰ ਰਹੇ ਹਨ ਕਿ ਜਿਉਂ-ਜਿਉਂ ਉਹ ਅਗੇਰੇ ਜਾ ਰਹੇ ਹਨ, ਬ੍ਰਹਮੰਡ ਹੋਰ ਵਧੇਰੇ ਗੁੰਝਲਹਾਰ ਦਿਖਾਈ ਦੇਣ ਲੱਗ ਪਿਆ ਹੈ। ਇਵੇਂ ਜਿਤਨਾ ਦ੍ਰਿਸ਼ਟ ਵਿੱਚ ਵਾਧਾ ਹੋ ਰਿਹਾ ਹੈ, ਉਸ ਨਾਲੋਂ ਵਧੇਰੇ ਅਦ੍ਰਿਸ਼ਟ ਵਿੱਚ ਹੋ ਰਿਹਾ ਹੈ। ਜਪੁ ਜੀ ਸਾਹਿਬ ਵਿੱਚ ਗੁਰੂ ਨਾਨਕ ਜੀ ਨੇ ਪੰਜ ਸਦੀਆਂ ਪਹਿਲੇ ਹੀ ਕਿਹਾ ਸੀ :

**ਅੰਤੁ ਨ ਜਾਪੈ ਕੀਤਾ ਆਕਾਰੁ ॥**
**ਅੰਤੁ ਨ ਜਾਪੈ ਪਾਰਾਵਾਰੁ ॥**
**ਅੰਤ ਕਾਰਣਿ ਕੇਤੇ ਬਿਲਲਾਹਿ ॥**
**ਤਾ ਕੇ ਅੰਤ ਨ ਪਾਏ ਜਾਹਿ ॥**
**ਏਹੁ ਅੰਤੁ ਨ ਜਾਣੈ ਕੋਇ ॥**
**ਬਹੁਤਾ ਕਹੀਐ ਬਹੁਤਾ ਹੋਇ॥**

*(ਜਪੁ ਜੀ, ੫)*

ਗੁਰਸਿੱਖੀ ਜੀਵਨ ਜਾਚ ਹਰੇਕ ਤਰ੍ਹਾਂ ਦੀ ਖੋਜ ਲਈ ਖੁਲ੍ਹ ਤੇ ਉਤਸ਼ਾਹ ਦਿੰਦੀ ਹੈ। ਗੁਰਬਾਣੀ ਅਕਲ ਤੇ ਗਿਆਨ ਦੇ ਖਿਲਾਫ਼ ਨਹੀਂ। ਸਤਿਗੁਰੂ ਜੀ ਦਾ ਬਚਨ ਹੈ :

**ਅਕਲੀ ਸਾਹਿਬੁ ਸੇਵੀਐ,**
**ਅਕਲੀ ਪਾਈਐ ਮਾਨੁ॥**
**ਅਕਲੀ ਪੜ੍ਹਿ ਕੇ ਬੁਝੀਐ,**
**ਅਕਲੀ ਕੀਚੈ ਦਾਨੁ॥**

*(ਵਾਰ ਸਾਰੰਗ, ਮ: ੧, ੧੨੪੫)*

ਸੋ ਇਹ ਸਮਝਣ ਦੀ ਲੋੜ ਹੈ ਕਿ ਮਾਦਾ ਅਤੇ ਉਸ ਦੀਆਂ ਸ਼ਕਤੀਆਂ ਦਾ ਗਿਆਨ ਭੌਤਿਕ ਤਜਰਬਿਆਂ ਰਾਹੀਂ ਹੀ ਹੋਵੇਗਾ, ਪਰ ਪਰਾ-ਭੌਤਿਕ ਦਾ ਗਿਆਨ ਭੌਤਿਕ ਤਜਰਬਿਆਂ ਰਾਹੀਂ ਸੰਭਵ ਨਹੀਂ, **ਅਦ੍ਰਿਸ਼ਟ ਦਾ ਗਿਆਨ ਅਨੁਭਵ ਦੀ ਸੂਝ-ਬੂਝ ਰਾਹੀਂ ਹੀ ਹੋਣਾ ਹੈ।** ਗੁਰਬਾਣੀ ਦਾ ਕਥਨ ਹੈ :

**ਅਦ੍ਰਿਸਟੁ ਅਗੋਚਰੁ ਪਕੜਿਆ**
**ਗੁਰ ਸਬਦੀ,**
**ਹਉ ਸਤਿਗੁਰ ਕੈ ਬਲਿਹਾਰੀਐ॥**

*(ਤੁਖਾਰੀ ਛੰਤ, ਮ: ੪, ੧੧੧੪)*

ਗੁਰਸਿੱਖੀ ਜੀਵਨ ਜਾਚ ਗਿਆਨ ਤੇ ਅਨੁਭਵੀ ਸੂਝ ਦਾ ਸੰਜੋਗ ਕਰਕੇ 'ਬਿਬੇਕ ਬੁਧਿ' ਦੇ ਮਾਰਗ ਉਤੇ ਤੋਰਨ ਵਾਲੀ ਹੈ :

**ਬਿਬੇਕ ਬੁਧਿ ਸਭ ਜਗ ਮਹਿ ਨਿਰਮਲ ਬਿਚਰਿ ਬਿਚਰਿ ਰਸੁ ਪੀਜੈ॥**

*(ਕਲਿਆਣ, ਮ: ੪, ੧੩੨੫)*

ਗੁਰਬਾਣੀ ਪਰੰਪਰਾਵਾਂ ਨੂੰ ਪਿੱਟੀ ਜਾਣ ਦੀ ਥਾਂ ਗੂੜ੍ਹ ਅਰਥਾਂ ਤੱਕ ਪਹੁੰਚਣ ਦੇ ਜਤਨ ਉਤੇ ਜ਼ੋਰ ਦਿੰਦੀ ਹੈ। ਇਸ ਦਾ ਨਿਸ਼ਾਨਾ ਸਵੱਛ ਤੇ ਨਿਰੋਈ ਸੂਝ ਨੂੰ ਪ੍ਰਸਾਰਣਾ ਹੈ। ਇਹ ਦਿਲ ਤੇ ਦਿਮਾਗ ਦੋਹਾਂ ਦੇ ਸੰਤੁਲਨ ਨੂੰ ਬਣਾਉਣ ਲਈ ਉਤਸ਼ਾਹਤ ਕਰਦੀ ਹੈ।

ਗੁਰਸਿੱਖੀ ਜੀਵਨ ਜਾਚ ਦਾ ਨਜ਼ਰੀਆ ਮਾਨਵਵਾਦੀ ਵਿਚਾਰਾਂ ਦੇ ਪ੍ਰਸਾਰਣ ਵਾਲਾ ਹੈ। ਗੁਲਾਮੀ ਮਾਨਸਿਕ ਤੇ ਸਿਆਸੀ ਸਮਾਜਿਕ ਪੱਖਾਂ ਤੋਂ ਹਰ ਜੁੱਗ ਦੀ ਗਾਥਾ ਬਣੀ ਤੁਰੀ ਆ ਰਹੀ ਹੈ। ਵੀਹਵੀਂ ਸਦੀ ਦੇ ਅੰਤਲੇ ਦਹਾਕੇ ਦੀਆਂ ਬਦਲਦੀਆਂ ਸੰਸਕ੍ਰਿਤਕ ਤੇ ਸਿਆਸੀ ਪਰਿਸਥਿਤੀਆਂ ਨੇ ਮਾਨਸਿਕ ਗੁਲਾਮੀ ਵੱਲ ਕਦਮ ਪੁਟੇ ਹਨ। ਅਜਿਹੀ ਹਾਲਤ ਵਿੱਚ ਗੁਰਮਤਿ ਦੀ ਸੰਕਲਪਤ ਪਰਮ ਹਸਤੀ ਦਾ ਬੀਰ-ਰਸੀ ਤੇ ਸ਼ਸਤ੍ਰਧਾਰੀ ਸਰੂਪ **'ਸੰਖ ਚਕ੍ਰ ਗਦਾ ਹੈ ਧਾਰੀ, ਮਹਾ ਸਾਰਥੀ ਸਤਸੰਗਾ॥'** ਤੇ **'ਬਨਵਾਲੀ ਚਕ੍ਰਪਾਣਿ ਦਰਸਿ ਅਨੂਪਿਆ॥'** *(ਮਾਰੂ, ਸੋਲਹੇ ਮ: ੫, ੧੦੮੨)* ਤੇ **'ਨਮੋ ਸਸਤ੍ਰ ਪਾਣੇ॥ ਨਮੋ ਅਸਤ੍ਰ ਮਾਣੇ॥'** *(ਜਾਪੁ, ੫੨)* ਮਨੋਬਲ ਨੂੰ ਉਪਰ ਚੁੱਕਣ ਲਈ ਸਹਾਇਕ ਹੋਣ ਵਾਲਾ ਹੈ। ਅਕਾਲ ਪੁਰਖ ਦੀ ਅਨੰਤਤਾ ਤੇ ਉਸ ਦੀ ਸ਼ਕਤੀ ਵਿੱਚ ਦ੍ਰਿੜ੍ਹ ਵਿਸ਼ਵਾਸ਼ ਰੱਖਦਿਆਂ ਉਸ ਸਰਬ-ਕਲਿਆਣਕਾਰੀ ਤੇ ਸਰਬ ਲੋਹ ਸਰੂਪ ਪਾਸੋਂ ਹਰ ਪ੍ਰਕਾਰ ਦੀ ਰੱਖਿਆ ਲਈ ਅਰਜੋਈ ਕਰਕੇ ਮਨੋਬਲ ਵਿੱਚ ਵਾਧਾ ਕਰਕੇ ਜੂਝਣ ਦੀ ਸ਼ਕਤੀ ਗ੍ਰਹਿਣ ਕੀਤੀ ਜਾ ਸਕਦੀ ਹੈ। ਗੁਰਸਿੱਖੀ ਜੀਵਨ ਜਾਚ ਵਿੱਚ ਗੁਲਾਮੀ, ਜਬਰ ਤੇ ਦੁਸ਼ਟਤਾ ਨੂੰ ਦੂਰ ਕਰਨ ਲਈ ਆਪਣੇ ਅਧਿਕਾਰਾਂ ਦੀ ਖਾਤਰ ਹਰ ਜਾਇਜ਼ ਸਾਧਨ ਵਰਤਿਆ ਜਾ ਸਕਦਾ ਹੈ ਅਰਥਾਤ ਤਲਵਾਰ ਤਕ ਉਠਾਉਣੀ ਜਾਇਜ਼ ਹੈ :

**ਚੂੰ ਕਾਰ ਅਜ਼ ਹਮਹ,**
**ਹੀਲਤੇ ਦਰ ਗੁਜ਼ਸ਼ਤ॥**
**ਹਲਾਲ ਅਸਤੁ ਬੁਰਦਨ,**
**ਬ ਸ਼ਮਸ਼ੇਰ ਦਸਤ॥੨੨॥**

*(ਜ਼ਫਰਨਾਮਾ)*

ਇਉਂ ਗੁਰਸਿੱਖੀ ਤੇ ਖਾਲਸਾਈ ਜੀਵਨ ਜਾਚ ਇਕੀਵੀਂ ਸਦੀ ਦੀਆਂ ਹਰ ਤਰ੍ਹਾਂ ਦੀਆਂ ਸਮੱਸਿਆਵਾਂ ਪ੍ਰਤਿ ਸਮਾਧਾਨ ਪੇਸ਼ ਕਰਨ ਵਾਲੀ ਹੈ ਅਤੇ ਇਹ ਸਦੀਵ ਲਈ ਪ੍ਰਾਸੰਗਕ ਹੈ। ਇਸ ਜੀਵਨ ਜਾਚ ਦੀ ਵਿਸ਼ੇਸ਼ ਖੂਬੀ ਹੈ ਕਿ ਇਸਨੇ ਅਗਿਆਨ-ਮੂਲਕ ਧਾਰਮਿਕ ਜੁਗਤਿ ਅਤੇ ਕੱਟੜਤਾ ਵਿਰੁੱਧ ਇਕ ਐਸਾ ਸੰਘਰਸ਼ ਸ਼ੁਰੂ ਕੀਤਾ, ਜੋ ਮਾਨਵ ਵਿਸ਼ਵਾਸ਼ ਨੂੰ ਜੀਵੰਤ ਚਾਅ ਵਿੱਚ ਪਰਿਵਰਤਨ ਕਰਨ ਲਈ ਸਮਰਪਣ ਮੁਖੀ ਸਕ੍ਰਿਅਤਾ ਦਾ ਧਾਰਨੀ ਬਣਾਉਂਦਾ ਹੈ। ਇਸ ਅੰਦਰ ਵਿਸ਼ਵ ਤੇ ਮਾਨਵਤਾ ਦੇ ਵਿਕਾਸ ਲਈ ਮਨੁੱਖੀ ਏਕਤਾ ਦੇ ਆਧਾਰ ਲਈ ਇਸ਼ਟ ਦੀ ਏਕਤਾ ਭਾਵ ਰੱਬੀ ਏਕਤਾ ਉਤੇ ਜ਼ੋਰ ਦਿੱਤਾ ਮਿਲਦਾ ਹੈ। ਇਸ ਜੀਵਨ ਜਾਚ ਵਿੱਚ ਧਰਮ ਦੀ ਮੂਲਕ ਤੌਰ 'ਤੇ ਏਕਤਾ, ਧਰਮ ਗ੍ਰੰਥਾਂ ਅੰਦਰ ਪਰਮਾਤਮਾ ਦੇ ਗੁਣਾਂ ਦੀ ਅਨੇਕਤਾ ਵਿੱਚ ਏਕਤਾ ਦੇ ਨਾਲ ਸਰਬੱਤ ਦੀ ਬਰਾਬਰੀ ਜਿਹੇ ਆਦਰਸ਼ਾਂ ਨੂੰ ਸੰਭਾਲਿਆ ਗਿਆ ਹੈ। ਇਹ ਸਮੂਹ ਮਾਨਵ ਜਾਤੀ ਅੰਦਰ ਭਰਾਤਰੀ ਭਾਵ ਦੀ ਭਾਵਨਾ ਨੂੰ ਵਿਕਸਾਉਂਦਿਆਂ ਮਾਨਵਤਾ ਦੇ ਕਲਿਆਣ ਹਿਤ ਦੇਸ਼, ਨਸਲ, ਜਾਤੀ ਅਭਿਮਾਨ, ਰੰਗ ਰੂਪਾਂ ਦੇ ਭੇਦ ਤੇ ਉਚ-ਨੀਚ ਦੇ ਵਿਤਕਰਿਆਂ ਦੀਆਂ ਹੱਦ ਬੰਦੀਆਂ ਟੱਪ ਕੇ ਇਕ ਐਸੇ ਆਦਰਸ਼ ਮਨੁੱਖ ਦੇ ਖਾਲਸ ਰੂਪ ਦੇ ਕਿਰਦਾਰ ਨੂੰ ਧਾਰਨ ਲਈ ਵਚਨਬੱਧ ਕਰਦੀ ਹੈ, ਜਿਸ ਦਾ ਨਿਸ਼ਾਨਾ ਕੇਵਲ ਰੱਬੀ ਧਰਮ ਨੂੰ ਮੰਨਣਾ ਹੈ। ਰੱਬੀ ਧਰਮ ਇਹੀ ਹੈ ਕਿ ਦੁਨੀਆਂ ਦੇ ਸਾਰੇ ਵੱਖ-ਵੱਖ ਧਰਮ ਸੁਰਖਿਅਤ ਰਹਿਣ ਕਿਉਂਕਿ ਦੁਨੀਆਂ ਦੀ ਸੁਹਜ ਦਾ ਕਾਰਨ ਧਰਮਾਂ ਦੀ ਵੰਨ-ਸੁਵੰਨਤਾ ਹੈ, ਜਿਸਨੇ ਵੱਖ ਵੱਖ ਸਭਿਆਚਾਰਾਂ ਨੂੰ ਜਨਮ ਦਿੱਤਾ ਹੈ। ਵਿਸ਼ਵ ਦੀ ਧਰਮ ਵੰਨ-ਸੁਵੰਨਤਾ ਵਿੱਚ ਹੀ ਸੰਸਾਰ ਦੀ ਸੁੰਦਰਤਾ ਸਮਾਈ ਹੋਈ ਹੈ। ਸਿੱਖੀ ਵਿਚ ਇਸ ਚੇਤਨਾ ਦੀ ਬੁਨਿਆਦ ਰੱਖੀ ਹੈ ਕਿ ਅਸੀਂ 'ਪ੍ਰਭੂ ਏਕ' ਦਾ ਦ੍ਰਿੜ ਵਿਸ਼ਵਾਸ਼ੀ ਹੋ ਕੇ ਭਾਵਨਾਮਈ ਸਮਰਪਣ ਰਾਹੀਂ ਆਂਤਰਿਕ ਸੂਝ ਤੇ ਜਾਗ੍ਰਤੀ ਸਦਕਾ ਆਪ ਵਿਗਸ ਕੇ ਮਨੁੱਖਤਾ ਲਈ ਪਿਆਰ ਤੇ ਸੇਵਾ ਵਿੱਚ ਜੁੜੇ ਹੋਇਆਂ ਸਾਰੀ ਮਨੁੱਖਤਾ ਦੀ ਸਮਾਨਤਾ ਨੂੰ ਮਹਿਸੂਸ ਕਰਦਿਆਂ 'ਸਚੁ ਆਚਾਰੁ' ਤੇ ਸੰਜਮ ਵਾਲਾ ਜੀਵਨ ਬਿਤਾਉਂਦਿਆਂ ਸਮਦ੍ਰਿਸ਼ਟਤਾ ਸਹਿਤ ਵਿਚਰਦਿਆਂ ਕਾਰਜਸ਼ੀਲ, ਪਰਉਪਕਾਰੀ ਤੇ ਕੁਰਬਾਨੀ ਵਾਲਾ ਜੀਵਨ ਬਤੀਤ ਕਰੀਏ।

• • •

# ਸਿੰਘ ਸਭਾ ਲਹਿਰ

-ਹਰਦੇਵ ਸਿੰਘ

*ਬੇਸੁਰਤ ਪੰਜਾਬ ਨੂੰ ਮੁੜ ਪਾਵਨ*
*ਗੁਰ ਯਾਦ ਦਿਵਾਈ ਸਿੰਘਾਂ ਨੇ*
*ਧਰ ਸੀਸ ਤਲੀ ਗਲੀ ਲੰਘ ਯਾਰੜੇ ਦੀ*
*ਇਕ ਸਭਾ ਬਣਾਈ ਸਿੰਘਾਂ ਨੇ।*

*ਲੱਗੇ ਕੌਮ ਨੂੰ ਰੋਗ ਅਵੱਲੇ ਸੀ*
*ਰਾਹੋਂ ਖੁੰਝ ਗਏ ਵਕਤ ਕੁਵੱਲੇ ਸੀ*
*ਉੱਤੋਂ ਕੁਫਰ ਮਾਰਦਾ ਹੱਲੇ ਸੀ*
*ਜਦ ਧੀਰ ਧਰਾਈ ਸਿੰਘਾਂ ਨੇ।*

*ਫਸ ਗਿਰਝਾਂ ਘੇਰੇ ਕੂੰਜ ਗਈ*
*ਲਾਏ ਪਾਦਰੀ ਪੰਥ ਤੇ ਊਜ ਕਈ*
*ਸਤਿ ਸ੍ਰੀ ਅਕਾਲ ਦੀ ਗੂੰਜ ਪਈ*
*ਜਦ ਫਤਿਹ ਗਜਾਈ ਸਿੰਘਾਂ ਨੇ।*

*ਬੁੱਤਖਾਨੇ ਪੰਥ ਦੇ ਬੂਹੇ ਤੇ*
*ਪਵੇ ਕਾਲਖ ਚਾਨਣ ਸੂਹੇ ਤੇ*
*ਧਰ ਸੁਰਤ ਸ਼ਬਦ ਦੇ ਖੂਹੇ ਤੇ*
*ਫਿਰ ਕਰੀ ਸੁਧਾਈ ਸਿੰਘਾਂ ਨੇ।*

*ਘਰ ਵੜ ਗਏ ਚੋਰ ਧਿਙਾਣੇ ਸੀ*
*ਚੁਪ ਵਟ ਗਏ ਕਈ ਸਿਆਣੇ ਸੀ*
*ਉਸ ਵਕਤ ਗੁਰੂ ਦੇ ਭਾਣੇ ਸੀ*
*ਇਕ ਜਾਗ ਜਗਾਈ ਸਿੰਘਾਂ ਨੇ।*

# ਚਿੰਤਾ ਤੋਂ ਅਚਿੰਤ ਦਾ ਸ਼ਫ਼ਰ-3



ਤੇਜਿੰਦਰ ਕੌਰ, ਹਰੀ ਨਗਰ, ਨਵੀਂ ਦਿੱਲੀ



**(ਪਿਛਲੇ ਅੰਕ ਤੋਂ ਅੱਗੇ)**

ਜੇਕਰ ਅਸੀਂ ਆਪਣੇ ਜੀਵਨ ਵਿਚ ਸ਼ਾਂਤੀ ਅਤੇ ਚਿੰਤਾ ਤੋਂ ਮੁਕਤੀ ਚਾਹੁੰਦੇ ਹਾਂ ਤਾਂ ਆਪਣੇ ਆਪ ਨੂੰ ਬਦਲਣਾ ਬਹੁਤ ਜ਼ਰੂਰੀ ਹੈ, ਇਸ ਲਈ, ਜਿੱਥੇ ਅਸੀਂ ਗੁਰਮਤਿ ਅਨੁਸਾਰ ਗ਼ਲਤ ਹਾਂ, ਉੱਥੇ, ਆਪਣੇ ਆਪ ਨੂੰ ਗ਼ਲਤ ਸਵੀਕਾਰ ਕਰ ਲੈਣਾ ਉਸ ਤੋਂ ਵੀ ਜ਼ਰੂਰੀ ਹੈ। ਜੇਕਰ ਅਸੀਂ ਮੰਨ ਲਵਾਂਗੇ ਕਿ ਅਸੀਂ ਗ਼ਲਤ ਹਾਂ, ਅਵਗੁਣਾਂ ਵਿਚ ਫਸੇ ਹਾਂ ਤਾਂ ਹੀ ਆਪਣਾ ਸੁਧਾਰ ਕਰ ਸਕਾਂਗੇ, ਆਪਣੇ ਅੰਦਰ ਅਵਗੁਣਾਂ ਦੀ ਮੈਲ ਨੂੰ ਪਰਮਾਤਮਾ ਦੇ ਨਾਮ ਜਲ ਨਾਲ ਧੋਣ ਦਾ ਜਤਨ ਕਰ ਸਕਾਂਗੇ। ਪ੍ਰਭੂ ਦਾ ਨਾਮ ਉਸ ਦੇ ਗੁਣ ਹੀ ਹਨ। ਸੱਚ, ਸੰਤੋਖ, ਦਯਾ, ਧਰਮ, ਧੀਰਜ, ਨਿਰਮਾਣਤਾ, ਨਿਰਵੈਰਤਾ, ਪ੍ਰੇਮ, ਖਿਮਾਂ, ਮਿੱਠਾ ਬੋਲਣਾ, ਸਮਦ੍ਰਿਸ਼ਟਤਾ ਆਦਿ ਗੁਣਾਂ ਨੂੰ ਜੀਵਨ ਵਿਚ ਧਾਰਨ ਕਰਕੇ ਅਤੇ ਇਨ੍ਹਾਂ ਗੁਣਾਂ ਦੀ ਵਿਹਾਰਕ ਵਰਤੋਂ ਕਰਕੇ ਹੀ ਜੀਵਨ ਜਿਊਣਾ ਹੀ ਪ੍ਰਭੂ ਦੀ ਭਗਤੀ ਹੈ। ਰੱਬੀ ਗੁਣਾਂ ਨੂੰ ਧਾਰਨ ਕੀਤਿਆਂ ਚਿੰਤਾ ਤੋਂ ਮੁਕਤ ਹੋ ਜਾਈਦਾ ਹੈ।

2. ਦੂਜਾ ਕਰਤੇਪਨ ਦੇ ਭਾਵ ਨੂੰ ਤਿਆਗ ਦੇਈਏ। ਜਦੋਂ ਮਨੁੱਖ ਕੋਈ ਕਰਮ ਕਰਦਾ ਹੈ ਅਤੇ ਉਸ ਦੇ ਕਰਤਾ ਹੋਣ ਦਾ ਦਾਅਵਾ ਕਰਦਾ ਹੈ ਤਾਂ ਉਸ ਕਰਮ ਦੇ ਫਲ ਦੀ ਕਾਮਨਾ ਜਾਂ ਚਾਹਤ ਵੀ ਕਰਮ ਨਾਲ ਜੁੜੀ ਰਹਿੰਦੀ ਹੈ। ਫਿਰ ਉਸ ਕਰਮ ਦੇ ਪਾਪ ਜਾਂ ਪੁੰਨ ਹੋਣ ਦਾ ਫਲ ਵੀ ਮਨੁੱਖ ਨੂੰ ਹੀ ਭੁਗਤਣਾ ਪੈਂਦਾ ਹੈ। ਪਰ ਜੇ ਮਨੁੱਖ ਕਰਤਾ ਹੋਣ ਦਾ ਦਾਅਵਾ ਨਾ ਕਰੇ, ਕਰਤਾਪਣ ਗੁਆ ਦੇਵੇ ਤਾਂ ਉਸ ਕਰਮ ਦੇ ਚੰਗੇ ਜਾਂ ਮਾੜੇ ਹੋਣ ਦੇ ਫਲ ਤੋਂ ਵੀ ਬਚ ਸਕਦਾ ਹੈ। ਜਦ ਤਕ ਕਰਤਾ ਹੋਣ ਦਾ ਵਿਚਾਰ ਮਨ ਵਿੱਚ ਹੈ ਤਦ ਤਕ ਚਿੰਤਾ ਬਣੀ ਰਹੇਗੀ। ਚੰਗੇ ਕਰਮ ਦੇ ਫਲ ਦੀ ਚਿੰਤਾ ਅਤੇ ਬੁਰੇ ਕਰਮ ਦੀ ਸਜ਼ਾ ਦੀ ਚਿੰਤਾ ਮਨ ਵਿਚ ਬਣੀ ਰਹੇਗੀ। ਇਸ ਲਈ ਕਰਤਾ ਹੋਣ ਦੀ ਭਾਵਨਾ ਨੂੰ ਤਿਆਗਣਾ ਹੀ ਪਵੇਗਾ। ਉਦਾਹਰਨ ਦੇ ਤੌਰ 'ਤੇ ਜਿਵੇਂ ਇਕ ਮਾਲਕ ਆਪਣੇ ਮਜ਼ਦੂਰਾਂ ਤੋਂ ਕੰਮ ਕਰਵਾਉਂਦਾ ਹੈ। ਮਜ਼ਦੂਰ ਵੀ ਪੂਰੀ ਜ਼ਿੰਮੇਵਾਰੀ ਦੇ ਨਾਲ ਕੰਮ ਕਰਦੇ ਹਨ, ਪਰ ਆਪਣੇ ਆਪ ਨੂੰ ਮਾਲਕ ਨਹੀਂ ਸਮਝਦੇ, ਇਸ ਲਈ ਕੰਮ ਪੂਰਾ ਹੋ ਜਾਣ 'ਤੇ ਉਸਦੇ ਚੰਗੇ ਜਾਂ ਮੰਦੇ ਹੋਣ ਦੀ ਜ਼ਿੰਮੇਵਾਰੀ ਫਿਰ ਮਾਲਕ ਦੀ ਹੁੰਦੀ ਹੈ, ਮਜ਼ਦੂਰਾਂ ਦੀ ਨਹੀਂ। ਇਸ ਲਈ ਅਸੀਂ ਵੀ ਆਪਣੇ ਆਪ ਨੂੰ ਕੇਵਲ ਪਰਮਾਤਮਾ ਦੇ ਮਜ਼ਦੂਰ ਵਾਂਗ ਹੀ ਸਮਝੀਏ, ਜੋ ਜ਼ਿੰਮੇਵਾਰੀਆਂ ਪ੍ਰਭੂ ਨੇ ਦਿੱਤੀਆਂ ਹਨ ਉਨ੍ਹਾਂ ਨੂੰ ਇਮਾਨਦਾਰੀ ਨਾਲ ਪੂਰੀ ਕਰੀਏ, ਪਰ ਕਰਤਾ ਪਰਮਾਤਮਾ ਨੂੰ ਹੀ ਜਾਣੀਏ ਤਾਂ ਫਿਰ ਕਰਮ ਫਲ ਦੀ ਆਸ ਤੋਂ ਅਤੇ ਚਿੰਤਾ ਤੋਂ ਬਚ ਸਕਦੇ ਹਾਂ। ਧਰਮ ਕਾਮਨਾ ਰਹਿਤ ਕਰਮ ਕਰਨ ਦੀ ਪ੍ਰੇਰਨਾ ਕਰਦਾ ਹੈ। ਆਪਣੇ ਮਨ ਭਾਉਂਦੇ ਫਲ ਦੀ ਕਾਮਨਾ ਸਾਨੂੰ ਚਿੰਤਾ ਵਿਚ ਪਾਉਂਦੀ ਹੈ। ਹੋ ਸਕਦਾ ਹੈ ਕਿ ਸਾਡਾ ਕਰਮ ਤਾਂ ਛੋਟਾ ਹੋਵੇ ਪਰ ਕਾਮਨਾ ਵੱਡੀ ਹੋਵੇ ਤਾਂ ਕਿਸ ਤਰ੍ਹਾਂ ਪੂਰੀ ਹੋਵੇਗੀ? ਜਾਂ ਸਾਡਾ ਕਰਮ ਪ੍ਰਭੂ ਦੀ ਨਿਗਾਹ ਵਿਚ ਵੱਡਾ ਹੋਵੇ ਪਰ ਕਾਮਨਾ ਛੋਟੀ ਹੋਵੇ ਤਾਂ ਵੀ ਸਾਡਾ ਹੀ ਨੁਕਸਾਨ ਹੈ ਇਸ ਲਈ ਆਪਣੀਆਂ ਜ਼ਿੰਮੇਵਾਰੀਆਂ ਅਨੁਸਾਰ ਕਰਮ ਕਰੀਏ, ਫਲ ਦੀ ਕਾਮਨਾ ਅਤੇ ਕਰਮ ਦੇ ਕਰਤੇਪਨ ਦੇ ਵਿਚਾਰ ਨੂੰ ਤਿਆਗ ਦੇਈਏ ਤਾਂ ਚਿੰਤਾ ਤੋਂ ਮੁਕਤ ਹੋ ਸਕਦੇ ਹਾਂ।

3. ਗੁਰੂ ਤੇਗ ਬਹਾਦਰ ਜੀ ਆਪਣੀ ਬਾਣੀ ਵਿਚ ਫ਼ੁਰਮਾਨ ਕਰਦੇ ਹਨ ਕਿ **"ਚਿੰਤਾ ਤਾ ਕੀ ਕੀਜੀਐ ਜੋ ਅਨਹੋਨੀ ਹੋਇ ॥"** *(੧੪੨੮)* ਭਾਵ ਇਸ ਜਗਤ ਵਿਚ ਜੋ ਵੀ ਹੁੰਦਾ ਹੈ ਉਹ ਹੋਣੀ ਹੀ ਹੈ, ਕਦੀ ਅਨਹੋਣੀ ਹੁੰਦੀ ਹੀ ਨਹੀਂ। ਇਸ ਜਗਤ ਵਿਚ ਜੋ ਕੁਝ ਵੀ ਵਾਪਰ ਰਿਹਾ ਹੈ ਉਹ ਪ੍ਰਭੂ ਦੇ ਨਿਯਮਾਂ ਵਿਚ ਹੀ ਵਾਪਰ ਰਿਹਾ ਹੈ, ਉਸ ਦੇ ਨਿਯਮਾਂ ਤੋਂ ਬਾਹਰ ਤਾਂ ਕੁਝ ਵੀ ਨਹੀਂ ਹੈ। ਜਦੋਂ ਪ੍ਰਮਾਤਮਾ ਦੇ ਨਿਯਮਾਂ ਤੋਂ ਬਾਹਰ ਕੁਝ ਹੈ ਹੀ ਨਹੀਂ ਤਾਂ ਅਨਹੋਣੀ ਕੁਝ ਵੀ ਨਹੀਂ ਹੈ। ਇਸ ਜਗਤ ਵਿਚ ਅੱਜ ਜੋ ਘਟਨਾਵਾਂ ਵਾਪਰ ਰਹੀਆਂ ਹਨ ਉਹ ਪਹਿਲਾਂ ਵੀ ਵਾਪਰਦੀਆਂ ਰਹੀਆਂ ਹਨ ਤੇ ਆਉਣ ਵਾਲੇ ਸਮੇਂ ਵਿਚ ਵੀ ਵਾਪਰਨਗੀਆਂ। ਜਦੋਂ ਅਸੀਂ ਪਰਮਾਤਮਾ ਦੇ ਨਿਯਮਾਂ ਤੋਂ ਬਾਹਰ ਕੁਝ ਕਰਮ ਕਰਨ ਦੀ ਸੋਚਦੇ ਹਾਂ ਤਾਂ ਆਪਣੇ ਵਾਸਤੇ ਮੁਸ਼ਕਲਾਂ ਖੜ੍ਹੀਆਂ ਕਰਦੇ ਹਾਂ। ਉਦਾਹਰਨ ਦੇ ਤੌਰ 'ਤੇ, ਇਕ ਵਾਰ ਇਕ ਕਿਸਾਨ ਪਰਮਾਤਮਾ ਤੋਂ ਨਾਰਾਜ਼ ਹੋ ਗਿਆ ਕਿ ਕਦੇ ਸੋਕਾ ਪੈ ਜਾਂਦਾ ਹੈ ਧੁੱਪ ਤੇਜ਼ ਹੋ ਜਾਂਦੀ ਹੈ, ਕਦੀ ਗੜੇ ਪੈ ਜਾਂਦੇ ਹਨ, ਕਦੇ ਹੜ੍ਹ ਆ ਜਾਂਦਾ ਹੈ, ਜਿਸ ਨਾਲ ਜਾਂ ਤਾਂ ਉਸਦੀ ਪੂਰੀ ਫ਼ਸਲ ਖ਼ਰਾਬ ਹੋ ਜਾਂਦੀ ਹੈ ਜਾਂ ਓਨੀ ਨਹੀਂ ਹੁੰਦੀ ਜਿੰਨੀ ਉਸ ਨੂੰ ਆਸ ਸੀ। ਇਕ ਦਿਨ ਉਸਨੇ ਬੜੇ ਭਰੇ ਮਨ ਨਾਲ ਪੁਕਾਰ ਕੀਤੀ, ਪਰਮਾਤਮਾ ਨੂੰ ਕਹਿਣ ਲਗਾ ਕਿ "ਹੇ ਪ੍ਰਭੂ ਤੁਸੀਂ ਸਰਵ ਸ਼ਕਤੀਮਾਨ ਹੋ, ਪਰ ਐਸਾ ਲਗਦਾ ਹੈ ਕਿ ਤੁਹਾਨੂੰ ਖੇਤੀ-ਬਾੜੀ ਬਾਰੇ ਬਹੁਤਾ ਗਿਆਨ ਨਹੀਂ ਹੈ। ਮੇਰੀ ਅਰਦਾਸ ਹੈ ਕਿ ਇਕ ਸਾਲ ਵਾਸਤੇ ਤੁਸੀਂ ਮੈਨੂੰ ਮੌਕਾ ਦਿਓ ਕਿ ਜੈਸਾ ਮੌਸਮ ਮੈਂ ਚਾਹੁੰਦਾ ਹਾਂ ਵੈਸਾ ਹੀ ਹੋਵੇ, ਤਾਂ ਤੁਸੀਂ ਦੇਖੋਗੇ ਕਿ ਕਿਸ ਤਰ੍ਹਾਂ ਮੈਂ ਅਨਾਜ ਦੇ ਭੰਡਾਰ ਭਰ ਦਿੰਦਾ ਹਾਂ।" ਪਰਮਾਤਮਾ ਨੇ ਉਸਦਾ ਭੋਲਾਪਣ ਦੇਖ ਕੇ ਮੁਸਕਰਾ ਕੇ ਉਸਦੀ ਗੱਲ ਮੰਨ ਲਈ ਅਤੇ ਕਿਹਾ ਕਿ ਠੀਕ ਹੈ ਜੈਸਾ ਮੌਸਮ ਤੂੰ ਚਾਹੇਂਗਾ, ਮੈਂ ਵੈਸਾ ਹੀ ਮੌਸਮ ਦੇਵਾਂਗਾ, ਮੈਂ ਕੁਝ ਵੀ ਦਖ਼ਲ ਨਹੀਂ ਦੇਵਾਂਗਾ। ਕਿਸਾਨ ਬੜਾ ਖ਼ੁਸ਼ ਹੋ ਗਿਆ ਉਸਨੇ ਫ਼ਸਲ ਬੀਜੀ ਜਦੋਂ ਧੁੱਪ ਚਾਹੁੰਦਾ ਸੀ ਧੁੱਪ ਮਿਲੀ, ਜਿਤਨੀ ਬਾਰਸ਼ ਚਾਹੀ ਉਤਨੀ ਬਾਰਸ਼ ਮਿਲੀ। ਤੇਜ਼ ਧੁੱਪ, ਗੜੇ, ਤੂਫ਼ਾਨ, ਤੇਜ਼ ਬਾਰਸ਼ ਉਸ ਨੇ ਆਉਣ ਹੀ ਨਹੀਂ ਦਿੱਤੀ। ਸਮਾਂ ਬੀਤਦਾ ਗਿਆ ਅਤੇ ਸਮੇਂ ਨਾਲ ਫ਼ਸਲ ਵਧਦੀ ਗਈ। ਕਿਸਾਨ ਬਹੁਤ ਖ਼ੁਸ਼ ਸੀ ਕਿ ਇਤਨੀ ਵਧੀਆ ਫ਼ਸਲ ਅੱਜ ਤੱਕ ਉਸਨੇ ਦੇਖੀ ਨਹੀਂ ਸੀ। ਉਸਨੇ ਸੋਚਿਆ ਕਿ ਪਰਮਾਤਮਾ ਨੂੰ ਤਾਂ ਖੇਤੀ-ਬਾੜੀ ਬਾਰੇ ਕੁਝ ਪਤਾ ਹੀ ਨਹੀਂ ਹੈ। ਉਹ ਐਵੇਂ ਹੀ ਇਤਨੇ ਸਾਲ ਮੈਨੂੰ ਪਰੇਸ਼ਾਨ ਕਰਦੇ ਰਹੇ।

ਫਿਰ ਕਟਾਈ ਦਾ ਸਮਾਂ ਆ ਗਿਆ। ਕਿਸਾਨ ਬੜੇ ਉਤਸ਼ਾਹ ਨਾਲ ਫ਼ਸਲ ਕੱਟਣ ਗਿਆ। ਉਸਨੇ ਫ਼ਸਲ ਕੱਟਣੀ ਸ਼ੁਰੂ ਕੀਤੀ, ਤਾਂ ਆਪਣੇ ਸੀਨੇ 'ਤੇ ਹੱਥ ਰੱਖ ਕੇ ਬੈਠ ਗਿਆ। ਕਣਕ ਦੇ ਕਿਸੇ ਵੀ ਸਿੱਟੇ ਅੰਦਰ ਕਣਕ ਨਹੀਂ ਸੀ। ਸਾਰੇ ਸਿੱਟੇ ਅੰਦਰੋਂ ਖ਼ਾਲੀ ਸਨ। ਉਸਨੇ ਦੁਖੀ ਹੋ ਕੇ ਪ੍ਰਮਾਤਮਾ ਅੱਗੇ ਪੁਕਾਰ ਕੀਤੀ ਕਿ ਇਹ ਸਭ ਕੀ ਹੋ ਗਿਆ, ਕਿਵੇਂ ਹੋ ਗਿਆ? ਪਰਮਾਤਮਾ ਨੇ ਕਿਹਾ ਕਿ ਇਹ ਸਭ ਤਾਂ ਹੋਣਾ ਹੀ ਸੀ ਕਿਉਂਕਿ ਤੂੰ ਪੌਦਿਆਂ ਨੂੰ ਸੰਘਰਸ਼ ਹੀ ਨਹੀਂ ਕਰਨ ਦਿੱਤਾ। ਨਾ ਤੇਜ਼ ਧੁੱਪ ਲੱਗਣ ਦਿੱਤੀ, ਨਾ ਤੇਜ਼ ਹਵਾਵਾਂ ਆਉਣ ਦਿੱਤੀਆਂ। ਜਦੋਂ ਤੇਜ਼ ਹਵਾ ਆਉਂਦੀ ਹੈ, ਤੇਜ਼ ਬਾਰਸ਼ ਹੁੰਦੀ ਹੈ, ਗੜੇ ਪੈਂਦੇ ਹਨ ਤਾਂ ਪੌਦਾ ਆਪਣੇ ਆਪ ਨੂੰ ਬਚਾਉਣ ਲਈ ਸੰਘਰਸ਼ ਕਰਦਾ ਹੈ। ਏਸੇ ਸੰਘਰਸ਼ ਤੋਂ ਪੈਦਾ ਹੋਣ ਵਾਲੀ ਤਾਕਤ ਉਸ ਨੂੰ ਊਰਜਾ ਦਿੰਦੀ ਹੈ, ਉਹ ਆਪਣੇ ਬਲ ਨਾਲ ਖੜ੍ਹਾ ਹੁੰਦਾ ਹੈ, ਉਸ ਵਿਚ ਦਾਣੇ ਭਰਦੇ ਹਨ ਰਸ ਭਰਦਾ ਹੈ। ਪੌਦਿਆਂ ਨੂੰ ਕੋਈ ਕਸ਼ਟ ਨਹੀਂ ਹੋਇਆ ਇਸ ਲਈ ਅੰਦਰੋਂ ਖ਼ਾਲੀ ਰਹਿ ਗਏ। ਜਿਵੇਂ ਸੋਨੇ ਨੂੰ ਘੜਨਾ ਹੋਵੇ ਤਾਂ ਉਸ ਨੂੰ ਅੱਗ ਵਿਚ ਸੜਨਾ ਪੈਂਦਾ ਹੈ, ਹਥੌੜੇ ਦੀ ਮਾਰ ਸਹਿਣੀ ਪੈਂਦੀ ਹੈ। ਇਸੇ ਤਰ੍ਹਾਂ ਮੁਸੀਬਤਾਂ ਸਾਨੂੰ ਘੜਦੀਆਂ ਹਨ। ਐਸੇ ਸਮੇਂ ਚਿੰਤਾ ਕਰਨ ਦੀ ਥਾਂ ਚਿੰਤਨ ਕਰੀਏ ਤਾਂ ਸਮੱਸਿਆ ਦਾ ਸਟੀਕ ਹੱਲ ਲੱਭ ਲਵਾਂਗੇ। ਫਿਰ ਪਰਮਾਤਮਾ 'ਤੇ ਭਰੋਸਾ ਹੋਵੇ, ਜਿਸ ਪਰਮਾਤਮਾ ਨੇ ਔਕੜ ਭੇਜੀ ਹੈ, ਇਸ ਦਾ ਹੱਲ ਵੀ ਉਸ ਦੇ ਪਾਸ ਹੈ। ਜੇਕਰ ਅਸੀਂ ਪਰਮਾਤਮਾ ਦੀ ਰਜ਼ਾ ਵਿਚ ਰਾਜ਼ੀ ਰਹੀਏ, ਹਰ ਹੋਣੀ ਨੂੰ ਖਿੜੇ ਮੱਥੇ ਸਵੀਕਾਰ ਕਰੀਏ ਤਾਂ ਹਰ ਔਕੜ ਸਾਹਮਣੇ ਖੜੇ ਹੋਣ ਦੀ ਤਾਕਤ ਆਪ ਹੀ ਸਾਡੇ ਵਿਚ ਆ ਜਾਵੇਗੀ। ਫਿਰ ਇਸ ਸੰਸਾਰ ਵਿਚ ਕਦੀ ਕੋਈ ਅਣਹੋਣੀ ਨਜ਼ਰ ਨਹੀਂ ਆਵੇਗੀ।

**"ਚਿੰਤਾ ਭਿ ਆਪਿ ਕਰਾਇਸੀ, ਅਚਿੰਤੁ ਭਿ ਆਪੇ ਦੇਇ॥"** *(ਗੁਰੂ ਅਮਰਦਾਸ ਜੀ, ਅੰਕ ੧੩੭੬)* ਦੇ ਬਚਨ ਹਨ। ਪ੍ਰਮਾਤਮਾ ਨੇ ਆਪ ਹੀ ਇਹ ਚਿੰਤਾ ਮਨੁੱਖ ਵਿਚ ਪਾ ਕੇ ਜਗਤ 'ਤੇ ਭੇਜਿਆ ਹੈ। ਆਪ ਹੀ ਮਨੁੱਖ ਕੋਲੋਂ ਚਿੰਤਾ ਦੇ ਆਸਰੇ ਜਗਤ ਦੀ ਕਾਰ ਚਲਾ ਰਿਹਾ ਹੈ। ਫਿਰ ਆਪ ਹੀ ਗੁਰੂ ਬਣ ਕੇ ਮਨੁੱਖ ਨੂੰ ਇਹ ਸੋਝੀ ਬਖ਼ਸ਼ਦਾ ਹੈ ਕਿ ਰੱਬੀ ਗੁਣ ਧਾਰਨ ਕਰਕੇ, ਰੱਬੀ ਨਿਯਮਾਂ ਵਿਚ ਚੱਲ ਕੇ ਕਿਵੇਂ ਚਿੰਤਾ ਤੋਂ ਰਹਿਤ ਹੋ ਜਾਈਦਾ ਹੈ। ਰੱਬੀ ਨਿਯਮਾਂ ਦੀ ਸਮਝ ਮਨੁੱਖ ਨੂੰ ਚਿੰਤਾ ਤੋਂ ਰਹਿਤ ਕਰ ਦੇਂਦੀ ਹੈ। ਮਨੁੱਖ ਨੂੰ ਸੋਝੀ ਮਿਲ ਜਾਂਦੀ ਹੈ ਕਿ ਸੁਖ ਦੁੱਖ ਜੋ ਵੀ ਜੀਵਨ ਵਿਚ ਮਿਲ ਰਹੇ ਹਨ ਉਹ ਆਪਣੇ ਹੀ ਕਰਮਾਂ ਦਾ ਫ਼ਲ਼ ਹੈ ਅਤੇ ਸ਼ੁਭ ਗੁਣਾਂ ਨੂੰ ਜੀਵਨ ਵਿਚ ਧਾਰਨ ਕੀਤੇ ਬਿਨਾਂ ਜੀਵਨ ਅਨੰਦਿਤ ਨਹੀਂ ਹੋ ਸਕਦਾ।

**4. ਚੌਥਾ ਪੜਾਅ :** ਅਚਿੰਤ ਅਵਸਥਾ ਹੈ।

ਜਿਵੇਂ, ਕਈ ਦਿਨਾਂ ਦੇ ਤੇਜ਼ ਤੂਫ਼ਾਨ ਅਤੇ ਬਾਰਸ਼ ਤੋਂ ਲੰਘ ਕੇ, ਅਸਮਾਨ ਇਕ ਦਮ ਸਾਫ਼ ਹੋ ਜਾਂਦਾ ਹੈ, ਸੂਰਜ ਦੀਆਂ ਕਿਰਨਾਂ ਹੋਰ ਵੀ ਚਮਕਦਾਰ ਹੋ ਕੇ ਧਰਤੀ ਤਕ ਪਹੁੰਚਦੀਆਂ ਹਨ ਤਿਵੇਂ ਹੀ ਲੰਮੇ ਸਮੇਂ ਤੋਂ ਭਰਮਾਂ-ਵਹਿਮਾਂ ਦੇ ਤੂਫ਼ਾਨ, ਅਤੇ ਔਗੁਣਾਂ ਅਤੇ ਵਿਕਾਰਾਂ ਦੀ ਬਾਰਸ਼ ਤੋਂ ਲੰਘ ਕੇ ਗੁਰੂ ਦੇ ਗਿਆਨ ਦੀਆਂ ਕਿਰਨਾਂ ਵਿਚ ਮਨੁੱਖ ਦਾ ਜੀਵਨ ਨਿਰਮਲ ਹੋ ਜਾਂਦਾ ਹੈ। ਜਿਵੇਂ ਦਲਦਲ ਵਿਚ ਫਸੇ ਮਨੁੱਖ ਨੂੰ ਕੋਈ ਸਿਆਣਾ ਸੱਜਣ ਜਦੋਂ ਰੱਸੀ ਦੇ ਆਸਰੇ ਬਾਹਰ ਕੱਢ ਲੈਂਦਾ ਹੈ, ਫਿਰ ਸਾਫ਼ ਜਲ ਨਾਲ ਇਸ਼ਨਾਨ ਕਰਵਾ ਕੇ ਸਾਫ਼ ਬਸਤਰ ਪੁਆ ਦਿੰਦਾ ਹੈ ਤਾਂ ਉਸ ਮਨੁੱਖ ਨੂੰ ਆਪਣਾ ਆਪ ਬੜਾ ਹਲਕਾ ਮਹਿਸੂਸ ਹੁੰਦਾ ਹੈ ਜਿਵੇਂ ਨਵਾਂ ਜੀਵਨ ਮਿਲ ਗਿਆ ਹੋਵੇ। ਇਸੇ ਤਰ੍ਹਾਂ ਗੁਰੂ ਵੀ ਮਨੁੱਖ ਨੂੰ ਗਿਆਨ ਦੀ ਰੱਸੀ ਦੇ ਆਸਰੇ ਔਗੁਣਾਂ, ਵਿਕਾਰਾਂ, ਭਰਮਾਂ, ਕਰਮਕਾਂਡਾਂ ਦੀ ਦਲਦਲ ਤੋਂ ਬਾਹਰ ਕੱਢ ਕੇ ਗੁਰੂ ਦੇ ਅੰਮ੍ਰਿਤ ਰੂਪੀ ਸ਼ਬਦ ਜਲ ਨਾਲ, ਮਨੁੱਖ ਦੇ ਮਨ ਦਾ ਇਸ਼ਨਾਨ ਕਰਵਾਉਂਦਾ ਹੈ, ਤਾਂ ਮਨੁੱਖ ਨੂੰ ਸੁਖ ਦਾ ਸਾਹ ਆਉਂਦਾ ਹੈ, ਮਾਨੋ ਨਵਾਂ ਜੀਵਨ ਮਿਲ ਗਿਆ ਹੋਵੇ। ਜਿਵੇਂ ਛੋਟਾ ਜਿਹਾ ਬਾਲਕ ਆਪਣੇ ਪਿਤਾ ਦੀ ਉਂਗਲੀ ਫੜ ਕੇ ਪੂਰੇ ਭਰੋਸੇ ਨਾਲ ਤੁਰਦਾ ਹੈ, ਉਸ ਨੂੰ ਕਿਸੇ ਵੀ ਤਰ੍ਹਾਂ ਦੀ ਕੋਈ ਚਿੰਤਾ ਨਹੀਂ ਹੁੰਦੀ, ਉਹ ਕੇਵਲ ਕੁਦਰਤ ਦੇ ਰੰਗ ਵੇਖ-ਵੇਖ ਕੇ ਪ੍ਰਸੰਨ ਹੁੰਦਾ ਰਹਿੰਦਾ ਹੈ। ਉਸੇ ਤਰ੍ਹਾਂ ਮਨੁੱਖ ਵੀ ਆਪਣੇ ਪ੍ਰਭੂ ਪਿਤਾ ਦੀ ਬਾਂਹ ਫੜ ਕੇ ਅਚਿੰਤ ਹੋ ਜਾਂਦਾ ਹੈ।

ਅਚਿੰਤ ਅਵਸਥਾ ਵਿਚ ਮਨੁੱਖ ਆਪਣੇ ਤੋਂ ਬਾਹਰ ਕੁਦਰਤ ਨਾਲ ਵੀ ਜੁੜਨਾ ਸ਼ੁਰੂ ਹੋ ਜਾਂਦਾ ਹੈ। ਸਾਰੀ ਕੁਦਰਤ ਜਿਵੇਂ ਉਸ ਨੂੰ ਜੀਵਨ ਜਾਚ ਹੀ ਸਿਖਾ ਰਹੀ ਹੋਵੇ। ਸਮੇਂ ਸਿਰ ਸੂਰਜ ਰੋਜ਼ ਚੜ੍ਹਦਾ ਅਤੇ ਡੁੱਬਦਾ ਹੋਇਆ, ਰੱਬ ਦੀ ਰਜ਼ਾ ਵਿਚ ਚੱਲਣ ਦੀ ਜਾਚ ਅਤੇ ਕਿਸੇ ਵੀ ਮਨੁੱਖ ਨਾਲ, ਊਚ-ਨੀਚ, ਜਾਤ-ਪਾਤ ਦੇ ਵਿਤਕਰੇ ਤੋਂ ਪਰੇ ਰਹਿਣ ਦੀ ਜਾਚ ਸਿਖਾ ਰਿਹਾ ਹੈ। ਅਕਾਸ਼ ਵਿਚ ਉੱਡਦੇ ਪੰਛੀ ਦੀ ਚਹਿਚਹਾਟ, ਮਿੱਠੀ ਬੋਲੀ, ਆਪਣੀ ਲੋੜ ਅਨੁਸਾਰ ਜਗਤ ਵਿਚੋਂ ਚੋਗਾ ਲੈਣਾ ਅਤੇ ਸੰਗ੍ਰਹਿ ਨਾ ਕਰਨ ਦੀ ਸਿੱਖਿਆ ਦੇ ਰਹੀ ਹੈ। ਸੜਕ ਦੇ ਕੋਨੇ 'ਤੇ ਉੱਗਿਆ ਹੋਇਆ ਇਕ ਦਰਖ਼ਤ ਮਾਨੋ ਦੱਸ ਰਿਹਾ ਹੈ ਕਿ ਮੈਨੂੰ ਦੇਖਣ ਵਾਲਾ ਕੋਈ ਨਹੀਂ ਹੈ ਪਰ ਮੇਰਾ ਪਰਮਾਤਮਾ ਮੇਰੀ ਸੰਭਾਲ ਕਰ ਰਿਹਾ ਹੈ। ਭਾਵੇਂ ਮੇਰੇ ਪਾਸ ਰਸੀਲੇ ਫਲ਼ ਪਦਾਰਥ ਜਾਂ ਸੁਗੰਧਿਤ ਫੁੱਲ ਨਹੀਂ ਹਨ ਪਰ ਮੈਂ ਫਿਰ ਵੀ ਜਗਤ ਨੂੰ ਆਪਣੀ ਛਾਂ ਦੇ ਰਿਹਾ ਹਾਂ। ਮੈਂ ਹਰਿਆ-ਭਰਿਆ ਖਿੜਿਆ ਹੋਇਆ ਹਾਂ, ਕਿਉਂਕਿ ਮੈਂ ਆਪਣੇ ਮੂਲ ਨਾਲ ਜੁੜਿਆ ਹੋਇਆ ਹਾਂ। ਉਸ ਅਚਿੰਤ ਮਨੁੱਖ ਨੂੰ ਇਕ ਦਰਖ਼ਤ ਵੀ ਆਪਣੇ ਮੂਲ ਨਾਲ ਜੁੜੇ ਰਹਿਣ ਦੀ, ਜੋ ਕੁਝ ਵੀ ਪਾਸ ਹੈ ਉਸ ਨੂੰ ਵੰਡਣ ਦੀ ਅਤੇ ਨਿਰਮਾਣ ਹੋ ਕੇ ਜੀਵਨ ਜਿਊਣ ਦੀ ਸਿੱਖਿਆ ਦਿੰਦਾ ਨਜ਼ਰ ਆਉਂਦਾ ਹੈ। ਇਸੇ ਤਰ੍ਹਾਂ ਰੰਗ-ਬਿਰੰਗੇ ਫੁੱਲ, ਕਲ-ਕਲ ਕਰਦੀਆਂ ਨਦੀਆਂ, ਉੱਚੇ-ਉੱਚੇ ਪਹਾੜ, ਧਰਤੀ, ਆਕਾਸ਼, ਚੰਦ, ਤਾਰੇ, ਕੁਦਰਤ ਦੀ ਹਰ ਸ਼ੈਅ ਅਚਿੰਤ ਹੋਣ ਦੀ ਸਿੱਖਿਆ ਦਿੰਦੀ ਨਜ਼ਰ ਆਉਂਦੀ ਹੈ। ਇੰਨਾ ਕੁਝ ਦੇਖਦਿਆਂ ਮਨੁੱਖ ਹਲਕਾ ਫੁੱਲ ਵਰਗਾ ਹੋ ਜਾਂਦਾ ਹੈ।

ਆਪਣੀਆਂ ਜ਼ਿੰਮੇਵਾਰੀਆਂ ਅਚਿੰਤ ਮਨੁੱਖ ਪੂਰੀਆਂ ਕਰਦਾ ਹੈ ਪਰ ਕਰਤਾ ਬਣ ਕੇ ਨਹੀਂ, ਸੇਵਕ ਬਣ ਕੇ। ਅਸੀਂ ਸਾਰੇ ਇਹ ਅਵਸਥਾ ਪਾ ਸਕਦੇ ਹਾਂ, ਲੋੜ ਹੈ ਗੁਰੂ ਦੇ ਸਿਧਾਂਤ ਨਾਲ, ਰੱਬੀ ਗੁਣਾਂ ਨਾਲ ਜੁੜਨ ਦੀ।

ਹੁਣ ਤੱਕ ਅਸੀਂ ਜੋ ਵਿਚਾਰਾਂ ਕੀਤੀਆਂ ਹਨ ਉਨ੍ਹਾਂ ਦਾ ਸੰਖੇਪ ਨਤੀਜਾ ਵੇਖ ਲੈਂਦੇ ਹਾਂ।

**ਸਾਰਾਂਸ਼ –**

1. ਚਿੰਤਾ ਦਾ ਮੂਲ ਅੱਖਰ ਅਗਰ ਅਸੀਂ ਦੇਖੀਏ ਤਾਂ 'ਚਿੱਤ' ਹੈ ਭਾਵ ਚੇਤਾ ਸ਼ਕਤੀ। ਪਰਮਾਤਮਾ ਵੱਲੋਂ ਇਹ ਗੁਣ ਮਿਲਿਆ ਸੀ ਤਾਂਕਿ ਅਸੀਂ ਆਪਣੇ ਮਾਤਾ-ਪਿਤਾ, ਸੰਗੀ

ਸੰਬੰਧੀਆਂ, ਮਿੱਤਰਾਂ ਨੂੰ ਚੇਤੇ ਰੱਖ ਸਕੀਏ, ਤੇ ਨਾਲ ਹੀ ਆਪਣੇ ਜੀਵਨ ਦੇ ਚੰਗੇ-ਮੰਦੇ ਅਨੁਭਵ ਚੇਤੇ ਰੱਖ ਕੇ ਆਪਣੇ ਜੀਵਨ ਵਿਚ ਵਰਤ ਸਕੀਏ, ਗੁਰੂ ਨਾਲ ਸਾਂਝ ਪਾ ਸਕੀਏ, ਪਰ ਇਸ ਚੇਤਾ ਸ਼ਕਤੀ ਦਾ ਵੀ ਅਸੀਂ ਗ਼ਲਤ ਇਸਤੇਮਾਲ ਕੀਤਾ। ਕਿਸੇ ਦੀ ਪਹਿਚਾਣ ਚੇਤੇ ਰੱਖਣ ਦੀ ਥਾਂ ਉਸ ਦੇ ਚੰਗੇ ਮੰਦੇ ਵਿਹਾਰ ਨੂੰ ਚੇਤੇ ਰੱਖਿਆ। ਆਪਣੇ ਅਨੁਭਵ ਚੇਤੇ ਰੱਖਣ ਦੀ ਥਾਂ ਉਹਨਾਂ ਤੋਂ ਮਿਲੇ ਦੁੱਖਾਂ ਅਤੇ ਸੁਖਾਂ ਨੂੰ ਚੇਤੇ ਰੱਖਿਆ। ਗੁਰੂ ਉਪਦੇਸ਼ਾਂ ਨੂੰ ਚਿੱਤ ਵਿਚ ਵਸਾਉਣ ਦੀ ਥਾਂ ਦੁਨਿਆਵੀ ਪਦਾਰਥਾਂ, ਧਨ ਦੌਲਤਾਂ, ਉੱਚੀਆਂ ਪਦਵੀਆਂ ਨੂੰ ਚਿੱਤ ਵਿਚ ਵਸਾ ਲਿਆ।

**ਅਸੀਂ ਇਸ ਚਿਤ ਸ਼ਬਦ ਵਿਚ ਭੂਤਕਾਲ ਦੀਆਂ ਯਾਦਾਂ ਦੀ ਟਿੱਪੀ ਅਤੇ ਭਵਿੱਖ ਦੀਆਂ ਆਸਾਂ ਅਤੇ ਚਾਹਤਾਂ ਦਾ ਕੰਨਾ ਲਾ ਕੇ ਉਸ ਨੂੰ ਚਿੰਤਾ ਬਣਾ ਲਿਆ ਅਤੇ ਇਸ ਚਿੰਤਾ ਵਿੱਚ ਹੀ ਫਸ ਗਏ। ਇਸ ਚਿੰਤਾ ਤੋਂ ਬਾਹਰ ਨਿਕਲਣ ਦਾ ਹੁਣ ਇੱਕੋ ਹੀ ਤਰੀਕਾ ਹੈ ਕਿ ਅਸੀਂ ਇਸ ਭੂਤਕਾਲ ਦੀ ਟਿੱਪੀ ਅਤੇ ਭਵਿੱਖ ਕਾਲ ਦੇ ਕੰਨੇ ਨੂੰ ਹਟਾ ਕੇ, ਵਰਤਮਾਨ ਕਾਲ ਦੇ ਚਿੱਤ ਵਿਚ ਆ ਜਾਈਏ। ਹੁਣੇ, ਇਸ ਪਲ ਤੋਂ ਰੱਬੀ ਗੁਣਾਂ ਨੂੰ ਧਾਰਨ ਕਰਨ ਦਾ ਯਤਨ ਕਰੀਏ, ਸ਼ੁੱਭ ਕਰਮ ਕਰੀਏ, ਜਗਤ ਵਿਚ ਮੁਸਕਰਾਹਟ, ਖ਼ੁਸ਼ੀ, ਪ੍ਰੇਮ, ਮਿੱਠਾ ਸੁਭਾਅ, ਸ਼ਾਂਤੀ, ਪਰਉਪਕਾਰ ਆਦਿ ਗੁਣਾਂ ਨੂੰ ਵੰਡੀਏ। ਅਗਲੇ ਪਿਛਲੇ ਸਮੇਂ ਦੀ ਸੋਚ ਵਿੱਚੋਂ ਨਿਕਲ ਕੇ ਵਰਤਮਾਨ ਵਿਚ ਪ੍ਰਭੂ ਦੇ ਨਾਮ ਅਤੇ ਗੁਣਾਂ ਦਾ ਚਿੰਤਨ ਕਰੀਏ।**

**ਵਰਤਮਾਨ ਵਿਚਿ ਵਰਤਦਾ,**
**ਹੋਵਣਹਾਰ ਸੋਈ ਪਰਵਾਣਾ॥**
**ਕਾਰਣੁ ਕਰਤਾ ਜੋ ਕਰੈ,**
**ਸਿਰਿ ਧਰਿ ਮੰਨਿ ਕਰੈ ਸੁਕਰਾਣਾ॥**

*(ਭਾਈ ਗੁਰਦਾਸ ਜੀ 18, 21)*

2. ਆਪਣੇ ਜਜ਼ਬਿਆਂ ਦੀ ਸਹੀ ਵਰਤੋਂ ਕਰਕੇ ਕਾਮ ਨੂੰ ਸੰਜਮ ਵਿਚ ਬਦਲ ਲਈਏ ਤਾਂ ਉੱਚਾ ਆਚਰਨ ਪ੍ਰਗਟ ਹੋ ਜਾਏਗਾ। ਕ੍ਰੋਧ ਨੂੰ ਦਇਆ ਅਤੇ ਧੀਰਜ ਵਿਚ ਬਦਲਾਂਗੇ ਤਾਂ ਬੀਰ ਰਸ ਪ੍ਰਗਟ ਹੋ ਜਾਏਗਾ। ਲੋਭ ਨੂੰ ਸੰਤੋਖ ਵਿਚ ਬਦਲਾਂਗੇ ਤਾਂ ਭਰੋਸੇਯੋਗ ਹੋ ਜਾਵਾਂਗੇ, ਸੁਖੀ ਵਸਾਂਗੇ। ਮੋਹ ਨੂੰ ਪ੍ਰੇਮ ਵਿਚ ਬਦਲ ਕੇ ਰੱਬੀ ਰਜ਼ਾ ਵਿਚ ਆ ਜਾਵਾਂਗੇ। ਅਹੰਕਾਰ ਦੀ ਥਾਂ ਨਿਰਮਾਣਤਾ ਧਾਰਨ ਕਰਕੇ ਹੀ ਆਪਣੇ ਅੰਦਰ ਪ੍ਰਭੂ ਪ੍ਰਗਟ ਕਰ ਸਕਾਂਗੇ। ਮੈਂ ਦਾ ਵਿਚਾਰ ਖ਼ਤਮ ਹੁੰਦੇ ਹੀ ਤੂੰ ਪ੍ਰਗਟ ਹੋ ਜਾਂਦਾ ਹੈ।

**ਜਬ ਹਮ ਹੋਤੇ ਤਬ ਤੂ ਨਾਹੀ,**
**ਅਬ ਤੂਹੀ ਮੈ ਨਾਹੀ॥** *(੬੫੭)*

3. ਆਪਣੇ ਸਾਰੇ ਕਰਮ ਕਰਤਾਪਨ ਦੀ ਭਾਵਨਾ ਤੋਂ ਮੁਕਤ ਹੋ ਕੇ ਕਰੀਏ। ਸਾਨੂੰ ਪਰਮਾਤਮਾ ਨੇ ਇਸ ਜਗਤ ਵਿਚ ਕਿਸੇ ਖ਼ਾਸ ਕੰਮ ਵਾਸਤੇ ਭੇਜਿਆ ਹੈ ਸੋ ਅਸੀਂ ਉੱਦਮ ਕਰੀਏ ਪਰ ਪਰਮਾਤਮਾ ਦੇ ਮਜ਼ਦੂਰ ਬਣ ਕੇ, ਮਾਲਕ ਬਣ ਕੇ ਨਹੀਂ।

4. ਪਰਮਾਤਮਾ ਦੇ ਨਿਯਮਾਂ ਦਾ ਸਤਿਕਾਰ ਕਰੀਏ। ਉਸ ਦੀ ਰਜ਼ਾ ਵਿਚ ਰਾਜ਼ੀ ਰਹਿਣ ਦਾ ਯਤਨ ਕਰੀਏ, ਰਜ਼ਾ ਤਾਂ ਉਂਜ ਵੀ ਮੰਨਣੀ ਹੀ ਪੈਣੀ ਹੈ, ਪਰ ਜੇ ਖਿੜੇ ਮੱਥੇ ਮੰਨਾਂਗੇ ਤਾਂ ਚਿੰਤਾ ਝੋਰੇ ਵਿਚ ਨਹੀਂ ਪਵਾਂਗੇ।

5. ਕਿਸੇ ਔਕੜ ਵੇਲੇ ਅਸੀਂ ਦਿਲ ਢਾਹ ਕੇ ਨਾ ਬੈਠ ਜਾਈਏ, ਨਾ ਹੀ ਗੁਰੂ ਪਰਮਾਤਮਾ ਵੱਲੋਂ ਡੋਲੀਏ। ਚੇਤੇ ਰੱਖੀਏ ਕਿ ਸੰਸਾਰ ਵਿਚ ਕੁਝ ਵੀ ਅਣਹੋਣੀ ਨਹੀਂ ਹੈ। ਹਰ ਮੁਸ਼ਕਿਲ ਦਾ ਹੱਲ ਹੈ ਜੇ ਇਨਸਾਨ ਆਪਣੀ ਨੀਯਤ ਠੀਕ ਰੱਖੇ ਅਤੇ ਹਿੰਮਤ ਨਾ ਹਾਰੇ।

6. ਜੋ ਪਰਮਾਤਮਾ ਇਤਨੀ ਵੱਡੀ ਕਾਇਨਾਤ ਨੂੰ ਕਰੋੜਾਂ ਸਾਲਾਂ ਤੋਂ ਚਲਾ ਰਿਹਾ ਹੈ ਕੀ ਉਹ ਮੇਰੀ ਛੋਟੀ ਜਿਹੀ ਜ਼ਿੰਦਗੀ ਨਹੀਂ ਚਲਾ ਸਕੇਗਾ। ਵਿਸ਼ਵਾਸ, ਭਰੋਸਾ ਵੱਡੀ ਚੀਜ਼ ਹੈ, ਇਸੇ ਲਈ ਅਸੀਂ ਅਰਦਾਸ ਵਿਚ ਭਰੋਸਾ ਦਾਨ ਦੀ ਮੰਗ ਕਰਦੇ ਹਾਂ। ਗੁਰਬਾਣੀ ਦਾ ਬਚਨ ਹੈ **"ਚਿੰਤਾ ਛਡਿ ਅਚਿੰਤੁ ਰਹੁ ਨਾਨਕ ਲਗਿ ਪਾਈ॥"** *(੫੧੭)*

ਅਖੀਰ ਵਿਚ, ਅਸੀਂ ਅਚਿੰਤ ਅਵਸਥਾ ਕੁਝ ਐਸੀ ਚਾਹੁੰਦੇ ਹਾਂ ਕਿ :

ਬੇਫਿਕਰੀ ਦਾ ਇੰਜ ਆਲਮ ਹੋਵੇ,
ਨਾ ਕੋਈ ਖ਼ੁਸ਼ੀ ਨਾ ਗਮ ਹੋਵੇ,
ਨਾ ਮਾਜ਼ੀ ਦਾ ਜ਼ਖ਼ਮ ਕੋਈ,
ਨਾ ਮੁਸਤਕਬਿਲ ਦਾ ਮਰਹਮ ਹੋਵੇ,
ਨਾ ਫਿਰਦੀ ਨਿਗਾਹ ਕਿਸੇ ਦੀ,
ਨਾ ਸਜਦੇ ਦਾ ਭਰਮ ਹੋਵੇ,
ਨਾ ਖ਼ੁਹਾਇਸ਼ ਕਿਸੇ ਮੁਕਾਮ ਦੀ,
ਨਾ ਤੇਰੇ ਦਰ ਤੋਂ ਦੂਰ ਕਦਮ ਹੋਵੇ,
ਆਪਣੇ ਗੁਨਾਹਾਂ ਦੀ,
ਫਿਕਰ ਮੈਂ ਕਿਉਂ ਕਰਾਂ,
ਜੇ ਮੇਰੇ ਹਰ ਕਰਮ ਤੇ ਤੇਰਾ ਕਰਮ ਹੋਵੇ।

*(ਸਮਾਪਤ)*

# ਸਰਲ ਗੁਰਬਾਣੀ ਵਿਆਕਰਣ - ਭਾਗ-14

(ਪੜਨਾਂਵੀ ਵਿਸ਼ੇਸ਼ਣ - ਜਿਤੁ, ਤਿਤੁ, ਕਿਤੁ, ਇਤੁ, ਉਤੁ, ਇਕਤੁ)

-ਗਿਆਨੀ ਅੰਮ੍ਰਿਤਪਾਲ ਸਿੰਘ ਲੁਧਿਆਣਾ, Email : gianiamritpalsingh@gmail.com

"ਗਿਆਨੀ ਜੀ, ਮੈਂ ਤੁਹਾਡੇ ਤੋਂ ਕੁੱਝ ਨਹੀਂ ਪੜ੍ਹਨਾ।" ਮਿਹਰ ਸਿੰਘ ਨੇ ਇਸ ਤਰ੍ਹਾਂ ਮੂੰਹ ਬਣਾ ਕੇ ਕਿਹਾ ਕਿ ਸਾਰੇ ਹੱਸ ਪਏ।

"ਕਿਉਂ ਮਿਹਰ ਪੁੱਤਰ? ਤੁਸੀਂ ਮੇਰੇ ਤੋਂ ਕਿਉਂ ਨਹੀਂ ਪੜ੍ਹਨਾ?" ਮੈਂ ਬਹੁਤ ਪਿਆਰ ਨਾਲ ਮਿਹਰ ਸਿੰਘ ਤੋਂ ਪੁੱਛਿਆ।

"ਕਿਉਂਕਿ ਤੁਹਾਨੂੰ ਆਪ ਹੀ ਕੁੱਝ ਨਹੀਂ ਆਉਂਦਾ।" ਮਿਹਰ ਸਿੰਘ ਨੇ ਬੜੇ ਭੋਲੇਪਨ ਨਾਲ ਜਵਾਬ ਦਿੱਤਾ।

"ਹੈਂਅ ਮਿਹਰ? ਤੈਨੂੰ ਕਿਵੇਂ ਪਤਾ ਕਿ ਗਿਆਨੀ ਜੀ ਨੂੰ ਕੁੱਝ ਨਹੀਂ ਆਉਂਦਾ?" ਮਾਂ ਨੇ ਹੈਰਾਨੀ ਨਾਲ ਹੱਸਦਿਆਂ ਪੁੱਛਿਆ।

"ਗਿਆਨੀ ਜੀ ਸਾਰੇ ਸਵਾਲਾਂ ਦੇ ਜਵਾਬ ਤਾਂ ਮੇਰੇ ਤੋਂ ਪੁੱਛਦੇ ਰਹਿੰਦੇ ਨੇ।" ਮਿਹਰ ਸਿੰਘ ਦਾ ਮਾਸੂਮ ਜਿਹਾ ਜਵਾਬ ਸੁਣਦਿਆਂ ਹੀ ਸਾਰੇ ਪਾਸੇ ਹਾਸਾ ਮੱਚ ਗਿਆ।

"ਨਾ ਹੁਣ ਕਿਹੜਾ ਸਵਾਲ ਪੁੱਛ ਲਿਆ ਗਿਆਨੀ ਜੀ ਨੇ, ਜਿਸ ਦਾ ਜਵਾਬ ਗਿਆਨੀ ਜੀ ਨੂੰ ਆਉਂਦਾ ਨਹੀਂ ਸੀ?" ਮਾਂ ਨੇ ਮਿਹਰ ਸਿੰਘ ਨੂੰ ਪੁੱਛਿਆ।

"ਗਿਆਨੀ ਜੀ ਨੇ ਪੁੱਛਿਆ ਸੀ ਕਿ ਗੁਰਬਾਣੀ ਵਿਚ ਅਵਿੱਯੇ 'ਹੀ' ਨੇ ਕਿਸ-ਕਿਸ ਸ਼ਬਦ ਦੇ ਆਖਰੀ ਅੱਖਰ ਦਾ ਔਂਕੜ ਖਾਧਾ ਹੈ। ਇਸ ਦੇ ਜਵਾਬ ਵਿਚ ਮੈਂ ਬਹੁਤ ਸਾਰੇ ਪ੍ਰਮਾਣ ਲੱਭ ਕੇ ਗਿਆਨੀ ਜੀ ਨੂੰ ਸਿਖਾਏ ਨੇ।" ਮਿਹਰ ਸਿੰਘ ਨੇ ਬੜੇ ਮਾਣ ਨਾਲ ਜਵਾਬ ਦਿੱਤਾ। (ਅਵਿੱਯੇ ਬਾਰੇ ਜਾਣਨ ਲਈ ਦੇਖੋ: ਸਰਲ ਗੁਰਬਾਣੀ ਵਿਆਕਰਣ – ਭਾਗ ਤੇਰ੍ਹਵਾਂ)

"ਗਿਆਨੀ ਜੀ ਨੂੰ ਪ੍ਰਮਾਣ ਸਿਖਾਉਣ ਦੇ ਬਦਲੇ ਵਿਚ ਵੱਡੀ ਸਾਰੀ ਚਾਕਲੇਟ ਵੀ ਤਾਂ ਤੂੰ ਹੀ ਲੈ ਕੇ ਖਾਧੀ ਐ।" ਸੁਖਦੀਪ ਸਿੰਘ ਨੇ ਮਿਹਰ ਸਿੰਘ ਨੂੰ ਚਿੜ੍ਹਾਉਂਦਿਆਂ ਕਿਹਾ ਤੇ ਸਾਰੇ ਫਿਰ ਹੱਸ ਪਏ।

"ਗਿਆਨੀ ਜੀ, ਜਦੋਂ ਮੈਂ ਗੁਰਬਾਣੀ ਵਿਚੋਂ ਪ੍ਰਮਾਣ ਇਕੱਠੇ ਕਰ ਰਿਹਾ ਸੀ ਤਾਂ ਮੈਨੂੰ ਪਤਾ ਲੱਗਾ ਕਿ 'ਜਿਤੁ, ਤਿਤੁ, ਕਿਤੁ, ਇਤੁ, ਉਤੁ ਤੇ ਇਕਤੁ' ਹਮੇਸ਼ਾਂ ਉਕਾਰਾਂਤ (ਆਖਰੀ ਅੱਖਰ ਔਂਕੜ ਨਾਲ) ਆਉਂਦੇ ਨੇ ਪਰ ਅਵਿੱਯੇ 'ਹੀ' ਦੇ ਆਉਣ ਨਾਲ ਇਹਨਾਂ ਦੇ ਵੀ ਆਖਰੀ ਅੱਖਰ ਦਾ ਔਂਕੜ ਲੱਥ ਜਾਂਦਾ ਹੈ। ਪਰ ਇਹ 'ਜਿਤੁ, ਤਿਤੁ, ਕਿਤੁ, ਇਤੁ, ਉਤੁ ਤੇ ਇਕਤੁ' ਕੀ ਸ਼ੈਅ ਨੇ? ਮੈਨੂੰ ਇਹ ਪਤਾ ਨਹੀਂ।" ਮਿਹਰ ਸਿੰਘ ਨੇ ਗੁਰਬਾਣੀ ਵਿਆਕਰਣ ਦਾ ਨਵਾਂ ਨੇਮ ਛੇੜ ਲਿਆ।

"ਪੁੱਤਰ ਜੀ, ਪਹਿਲਾਂ ਮੈਨੂੰ ਇਹ ਦੱਸੋ ਕਿ 'ਜਿਸੁ, ਤਿਸੁ, ਇਸੁ, ਏਸੁ, ਉਸੁ, ਓਸੁ, ਕਿਸੁ' ਕਿਹੜੇ ਅਰਥਾਂ ਵਿਚ ਆਉਂਦੇ ਨੇ।" ਮੈਂ ਮਿਹਰ ਸਿੰਘ ਨੂੰ ਸਵਾਲ ਕਰ ਦਿੱਤਾ।

"ਗਿਆਨੀ ਜੀ, ਇਹ ਤਾਂ ਬੜਾ ਸੌਖਾ ਹੈ। 'ਜਿਸੁ, ਤਿਸੁ, ਇਸੁ, ਏਸੁ, ਉਸੁ, ਓਸੁ, ਕਿਸੁ' ਉਹ ਪੜਨਾਂਵ ਹਨ, ਜਿਹੜੇ ਨਾਂਵ ਦੀ ਥਾਂ 'ਤੇ ਵਰਤੇ ਜਾਂਦੇ ਨੇ, ਜਿਵੇਂ:

**ਜਿਸੁ ਘਟਿ ਵਸਿਆ ਨਾਉ ਤਿਸੁ ਬੰਧਨ ਕਾਟੀਐ॥**

**ਅਰਥ :** ਜਿਸ (ਮਨੁੱਖ) ਦੇ ਹਿਰਦੇ ਵਿਚ ਨਾਮ ਵੱਸਦਾ ਹੈ, ਉਸ (ਮਨੁੱਖ) ਦੇ ਬੰਧਨ ਕੱਟੇ ਜਾਂਦੇ ਹਨ। ਇੱਥੇ 'ਜਿਸੁ ਘਟਿ' ਦਾ ਅਰਥ ਹੈ: ਜਿਸ (ਮਨੁੱਖ) ਦੇ ਹਿਰਦੇ-ਘਰ ਵਿਚ। ਇਸੇ ਤੁੱਕ ਵਿਚ 'ਤਿਸੁ ਬੰਧਨ' ਦਾ ਅਰਥ ਹੈ: ਉਸ (ਮਨੁੱਖ) ਦੇ ਬੰਧਨ। ਮੈਂ ਇਕ ਪ੍ਰਮਾਣ ਹੋਰ ਦਿੰਦਾ ਹਾਂ:

**ਤਿਸੁ ਘਰਿ ਸਹਜਾ ਸੋਈ ਸੁਹੇਲਾ॥**

**ਅਰਥ :** ਉਸ (ਮਨੁੱਖ) ਦੇ ਹਿਰਦੇ ਵਿਚ ਅਡੋਲਤਾ ਪੈਦਾ ਹੋ ਜਾਂਦੀ ਹੈ। ਇੱਥੇ 'ਤਿਸੁ ਘਰਿ' ਦਾ ਅਰਥ ਹੈ : ਉਸ (ਮਨੁੱਖ) ਦੇ ਹਿਰਦੇ ਵਿਚ।" ਮਿਹਰ ਸਿੰਘ ਨੇ ਬਹੁਤ ਵਧੀਆ ਜਵਾਬ ਦਿੱਤਾ।

"ਬਿਲਕੁੱਲ ਠੀਕ ਮੇਰੇ ਨੰਨ੍ਹੇ ਜਿਹੇ ਪ੍ਰੋਫੈਸਰ ਜੀ। ਬੇਟਾ ਸੁਖਦੀਪ ਸਿੰਘ, ਹੁਣ ਤੁਸੀਂ ਪੜਨਾਂਵੀ ਵਿਸ਼ੇਸ਼ਣ 'ਜਿਤੁ ਅਤੇ ਤਿਤੁ' ਨਾਲ ਸੰਬੰਧਤ 'ਘਟਿ ਅਤੇ ਘਰਿ' ਦੇ ਹੀ ਪ੍ਰਮਾਣ ਲੱਭ ਕੇ ਦੱਸੋ।" ਹੁਣ ਮੈਂ ਸੁਖਦੀਪ ਸਿੰਘ ਨੂੰ ਸਵਾਲ ਕਰ ਦਿੱਤਾ।

"ਗਿਆਨੀ ਜੀ, ਮੈਂ ਨਾਲ-ਨਾਲ 'Gurbani Searcher' ਐਪ ਤੋਂ ਇਹੀ ਲੱਭ ਰਿਹਾ ਸੀ।

**ਜਿਤੁ ਘਟਿ ਵਸੈ ਪਾਰਬ੍ਰਹਮੁ ਸੋਈ ਸੁਹਾਵਾ ਥਾਉ॥**

**ਅਰਥ :** ਜਿਸ ਹਿਰਦੇ ਵਿਚ ਪ੍ਰਭੂ ਆ ਵੱਸਦਾ ਹੈ, ਉਹੀ ਹਿਰਦਾ-ਥਾਂ ਸੋਹਣਾ ਬਣ ਜਾਂਦਾ ਹੈ। ਇਸ ਤੁੱਕ ਵਿਚ 'ਜਿਤੁ ਘਟਿ' ਦਾ ਅਰਥ ਹੈ : ਜਿਸ ਹਿਰਦੇ ਵਿਚ। ਹੁਣ ਦੂਜਾ ਪ੍ਰਮਾਣ ਸੁਣੋ :

**ਤਿਤੁ ਘਰਿ ਬਿਲਾਵਲੁ ਗੁਰ ਸਬਦਿ ਸੁਹਾਏ॥**

**ਅਰਥ :** ਉਸ ਹਿਰਦੇ-ਘਰ ਵਿਚ ਖੇੜਾ ਬਣਿਆ ਰਹਿੰਦਾ ਹੈ ਤੇ ਗੁਰੂ ਦੇ ਸ਼ਬਦ ਰਾਹੀਂ ਜੀਵਨ ਸੋਹਣਾ ਬਣ ਜਾਂਦਾ ਹੈ। ਇਸ ਤੁੱਕ ਵਿਚ 'ਤਿਤੁ ਘਰਿ' ਦਾ ਅਰਥ ਹੈ: ਉਸ ਹਿਰਦੇ-ਘਰ ਵਿਚ। ਪੜਨਾਂਵ ਤੇ ਪੜਨਾਂਵੀ ਵਿਸ਼ੇਸ਼ਣਾਂ ਦੇ ਅਰਥਾਂ ਵਿਚ ਸਾਫ ਫਰਕ ਨਜ਼ਰ ਆ ਰਿਹਾ ਹੈ।" ਸੁਖਦੀਪ ਸਿੰਘ ਨੇ ਆਪਣੀ ਗੱਲ ਪੂਰੀ ਕੀਤੀ।

"ਪੁੱਤਰ ਜੀ, ਕੀ ਫਰਕ ਨਜ਼ਰ ਆ ਰਿਹਾ ਹੈ? ਜ਼ਰਾ ਸਾਫ-ਸਾਫ ਦੱਸੋ।" ਕੋਲੋਂ ਮਾਂ ਨੇ ਸਵਾਲ ਕੀਤਾ।

"ਮੰਮੀ ਜੀ, 'ਜਿਸੁ ਘਟਿ' ਦਾ ਅਰਥ ਹੈ: ਜਿਸ (ਮਨੁੱਖ) ਦੇ ਹਿਰਦੇ-ਘਰ ਵਿਚ। 'ਜਿਸੁ' ਪੜਨਾਂਵ ਮਨੁੱਖ ਦੀ ਥਾਂ 'ਤੇ ਵਰਤਿਆ ਗਿਆ ਹੈ। 'ਤਿਸੁ ਘਰਿ' ਦਾ ਅਰਥ ਹੈ: ਉਸ (ਮਨੁੱਖ) ਦੇ ਹਿਰਦੇ ਵਿਚ। 'ਤਿਸੁ' ਪੜਨਾਂਵ ਵੀ ਮਨੁੱਖ ਦੀ ਥਾਂ 'ਤੇ ਵਰਤਿਆ ਗਿਆ ਹੈ। ਜਦੋਂ ਅਸੀਂ 'ਜਿਤੁ ਘਟਿ' ਦੇ ਅਰਥ ਕਰਦੇ ਹਾਂ ਤਾਂ ਇਹ ਪੜਨਾਂਵੀ ਵਿਸ਼ੇਸ਼ਣ ਹੋ ਜਾਂਦਾ ਹੈ ਤੇ ਇਸ ਦਾ ਅਰਥ ਹੈ: ਜਿਸ ਹਿਰਦੇ ਵਿਚ। ਇਸੇ ਤਰ੍ਹਾਂ ਜਦੋਂ ਅਸੀਂ 'ਤਿਤੁ ਘਰਿ' ਦੇ ਅਰਥ ਕਰਦੇ ਹਾਂ ਤਾਂ ਇਹ ਵੀ ਪੜਨਾਂਵੀ

ਵਿਸ਼ੇਸ਼ਣ ਹੋ ਜਾਂਦਾ ਹੈ ਤੇ ਇਸ ਦਾ ਅਰਥ ਹੈ: ਉਸ ਹਿਰਦੇ-ਘਰ ਵਿਚ।" ਸੁਖਦੀਪ ਸਿੰਘ ਨੇ ਪੜਨਾਂਵ ਅਤੇ ਪੜਨਾਂਵੀ ਵਿਸ਼ੇਸ਼ਣਾਂ ਦੇ ਅਰਥ ਸਪਸ਼ਟ ਕਰ ਦਿੱਤੇ।

"ਵਾਹ ਮੇਰੇ ਲਾਲ, ਤੇਰੇ ਤੋਂ ਕੁਰਬਾਨ। ਤੁਸੀਂ ਮੇਰੇ ਦੋਵੇਂ ਪੁੱਤਰ ਗੁਰਬਾਣੀ ਵਿਆਕਰਣ ਦੇ ਨੇਮਾਂ ਨੂੰ ਸੌਖਿਆਂ ਹੀ ਸਮਝਣ ਲੱਗ ਪਏ ਓ। ਬੱਸ ਇੰਨੀ ਗੱਲ ਯਾਦ ਰੱਖੋ:

'ਜਿਸੁ, ਤਿਸੁ, ਇਸੁ, ਏਸੁ, ਉਸੁ, ਓਸੁ, ਕਿਸੁ' ਪੜਨਾਂਵ ਹਨ, ਜਿਹਨਾਂ ਦੇ ਅਰਥ ਸੰਬੰਧ ਕਾਰਕ ਤੇ ਇਕਵਚਨ ਦੇ ਰੂਪ ਵਿਚ ਨਿਕਲਦੇ ਹਨ।

'ਜਿਤੁ, ਤਿਤੁ, ਕਿਤੁ, ਇਤੁ, ਉਤੁ ਤੇ ਇਕਤੁ' ਪੜਨਾਂਵੀ ਵਿਸ਼ੇਸ਼ਣ ਹਨ, ਜਿਹਨਾਂ ਦੇ ਅਰਥ ਕਰਣ ਕਾਰਕ ਜਾਂ ਅਧਿਕਰਣ ਕਾਰਕ ਤੇ ਇਕਵਚਨ ਵਚਨ ਦੇ ਰੂਪ ਵਿਚ ਨਿਕਲਦੇ ਹਨ।" ਮਾਂ ਨੇ ਕਾਰਕਾਂ ਦੇ ਆਧਾਰ 'ਤੇ ਸਮਝਾਇਆ।

"ਸਮਝ ਗਿਆ ਮੰਮੀ ਜੀ। ਪੜਨਾਂਵੀ ਵਿਸ਼ੇਸ਼ਣਾਂ ਦੇ ਕਰਣ ਕਾਰਕ: ਨਾਲ, ਰਾਹੀਂ, ਦੁਆਰਾ, ਤੋਂ ਆਦਿਕ ਜਾਂ ਅਧਿਕਰਣ ਕਾਰਕ: ਵਿਚ, ਪਾਸ, ਕੋਲ, ਅੱਗੇ, ਪਿੱਛੇ, ਥੱਲੇ, ਉੱਤੇ, ਅੰਦਰ, ਬਾਹਰ, ਲਾਗੇ, ਨੇੜੇ, ਸਾਹਮਣੇ ਆਦਿਕ ਕੋਈ ਵੀ ਅਰਥ ਨਿਕਲ ਸਕਦੇ ਹਨ।" ਸੁਖਦੀਪ ਸਿੰਘ ਨੇ ਦੋਵੇਂ ਕਾਰਕਾਂ ਦੇ ਰੂਪ ਦੱਸ ਦਿੱਤੇ।

"ਪਰ ਇਹ ਕਾਰਕ ਕੀ ਹੁੰਦੇ ਨੇ ਵੀਰ ਜੀ?" ਮਿਹਰ ਸਿੰਘ ਹੈਰਾਨ ਹੋ ਕੇ ਪੁੱਛਣ ਲੱਗਾ।

"ਇਹ ਦੱਸ, ਜਦੋਂ ਰੱਬ ਅਕਲ ਵੰਡ ਰਿਹਾ ਸੀ, ਉਦੋਂ ਤੂੰ ਕਿੱਥੇ ਸੀ?" ਸੁਖਦੀਪ ਸਿੰਘ ਨੇ ਮਜ਼ਾਕ ਨਾਲ ਪੁੱਛਿਆ।

"ਤੁਹਾਡੇ ਨਾਲ ਹੀ ਬਾਹਰ ਖੇਡਣ ਗਿਆ ਸੀ ਵੀਰ ਜੀ।" ਮਿਹਰ ਸਿੰਘ ਦੀ ਹਾਜ਼ਰ-ਜੁਆਬੀ ਸੁਣ ਕੇ ਸਾਰੇ ਹੱਸ ਪਏ।

"ਮੇਰਾ ਮਤਲਬ ਜਦੋਂ ਗੁਰਬਾਣੀ ਵਿਆਕਰਣ ਕਲਾਸ ਵਿਚ ਗਿਆਨੀ ਜੀ ਕਾਰਕ ਸਮਝਾ ਰਹੇ ਸਨ, ਉਸ ਵੇਲੇ ਤੇਰਾ ਧਿਆਨ ਕਿੱਧਰ ਸੀ?" ਸੁਖਦੀਪ ਸਿੰਘ ਨੇ ਪੁੱਛਿਆ।

"ਉਹ ਤਾਂ ਵੀਰ ਜੀ, ਉਸ ਦਿਨ ਮੈਂ ਛੁੱਟੀ ਕਰ ਲਈ ਸੀ।" ਮਿਹਰ ਸਿੰਘ ਨੇ ਆਪਣਾ ਸਿਰ ਖੁਰਕਦਿਆਂ ਜਵਾਬ ਦਿੱਤਾ।

"ਕੋਈ ਨਾ ਪੁੱਤਰ, ਮੈਂ ਫਿਰ ਸਮਝਾ ਦਿਆਂਗਾ।" ਮੈਂ ਮਿਹਰ ਸਿੰਘ ਦਾ ਸਿਰ ਪਲੋਸਦਿਆਂ ਕਿਹਾ।

"ਮਿਹਰ, ਅਜੇ ਤੂੰ ਬਹੁਤ ਨਿੱਕਾ ਹੈਂ। ਸਿਰਫ ਇੰਨਾ ਕੁ ਸਮਝ ਲੈ ਕਿ ਪੜਨਾਂਵ ਤੋਂ ਪੜਨਾਂਵੀ ਵਿਸ਼ੇਸ਼ਣ ਇਸ ਤਰ੍ਹਾਂ ਬਣਦਾ ਹੈ:

ਜਿਸੁ ਤੋਂ ਜਿਤੁ
ਤਿਸੁ ਤੋਂ ਤਿਤੁ
ਕਿਸੁ ਤੋਂ ਕਿਤੁ
ਇਸੁ ਤੋਂ ਇਤੁ
ਉਸੁ ਤੋਂ ਉਤੁ
ਇਕਸੁ ਤੋਂ ਇਕਤੁ

ਇਹਨਾਂ ਪੜਨਾਂਵੀ ਵਿਸ਼ੇਸ਼ਣਾਂ ਦੇ ਆਮ ਤੌਰ 'ਤੇ ਗੁਰਬਾਣੀ ਵਿਚ 2 ਤਰ੍ਹਾਂ ਦੇ ਇਕਵਚਨੀ ਅਰਥ ਨਿਕਲਦੇ ਹਨ :

ਜਿਤੁ: ਜਿਸ ਨਾਲ ਜਾਂ ਜਿਸ ਵਿਚ
ਤਿਤੁ: ਤਿਸ ਨਾਲ ਜਾਂ ਤਿਸ ਵਿਚ
ਕਿਤੁ: ਕਿਸ ਨਾਲ ਜਾਂ ਕਿਸ ਵਿਚ
ਇਤੁ: ਇਸ ਨਾਲ ਜਾਂ ਇਸ ਵਿਚ
ਉਤੁ: ਉਸ ਨਾਲ ਜਾਂ ਉਸ ਵਿਚ
ਇਕਤੁ: ਇਕ ਨਾਲ ਜਾਂ ਇਕ ਵਿਚ

ਗੁਰਬਾਣੀ ਵਿਚ ਵਿਰਲੇ ਪ੍ਰਮਾਣ ਮਿਲਣਗੇ, ਜਿਹਨਾਂ ਵਿਚ 'ਜਿਤੁ, ਤਿਤੁ, ਕਿਤੁ, ਇਤੁ, ਉਤੁ ਤੇ ਇਕਤੁ' ਦੇ ਅਰਥ 'ਨਾਲ' ਜਾਂ 'ਵਿਚ' ਤੋਂ ਇਲਾਵਾ ਰਾਹੀਂ, ਦੁਆਰਾ, ਤੋਂ, ਪਾਸ, ਕੋਲ, ਅੱਗੇ, ਪਿੱਛੇ, ਥੱਲੇ, ਉੱਤੇ, ਅੰਦਰ, ਬਾਹਰ, ਲਾਗੇ, ਨੇੜੇ, ਸਾਹਮਣੇ ਆਦਿਕ ਨਿਕਲ ਸਕਦੇ ਹਨ।" ਸੁਖਦੀਪ ਸਿੰਘ ਨੇ ਸੌਖਿਆਂ ਹੀ ਨੇਮ ਸਮਝਾ ਦਿੱਤਾ।

"ਵਾਹ ਵੀਰ ਜੀ, ਇਹ ਤਾਂ ਬੜਾ ਸੌਖਾ ਐ। ਮੈਂ ਕੁੱਝ ਪ੍ਰਮਾਣ ਆਪਣੀ ਡਾਇਰੀ 'ਤੇ ਲਿਖੇ ਨੇ। ਉਹਨਾਂ ਦੇ ਅਰਥ ਇਸੇ ਤਰ੍ਹਾਂ ਕਰਕੇ ਦੇਖਦਾ ਹਾਂ, ਜਿਵੇਂ:

**ਸਾ ਰੁਤਿ ਸੁਹਾਵੀ ਜਿਤੁ ਤੁਧੁ ਸਮਾਲੀ॥**

**ਅਰਥ :** ਉਹ ਰੁੱਤ ਸੋਹਣੀ ਹੈ, ਜਿਸ (ਰੁੱਤ) ਵਿਚ ਮੈਂ ਤੈਨੂੰ ਹਿਰਦੇ ਵਿਚ ਵਸਾਂਦਾ ਹਾਂ।

**ਭਾਂਡਾ ਭਾਉ ਅੰਮ੍ਰਿਤੁ ਤਿਤੁ ਢਾਲਿ॥**

**ਅਰਥ :** ਪ੍ਰੇਮ ਦੀ ਕੁਠਾਲੀ ਹੋਵੇ, ਉਸ (ਕੁਠਾਲੀ) ਵਿਚ ਅੰਮ੍ਰਿਤ ਨਾਮ ਗਲਾਵੋ।

**ਮੇਰੋ ਸੁੰਦਰੁ ਕਹਹੁ ਮਿਲੈ ਕਿਤੁ ਗਲੀ॥**

**ਅਰਥ :** ਮੈਨੂੰ ਦੱਸੋ, ਮੇਰਾ ਸੋਹਣਾ ਕਿਸ ਗਲੀ ਵਿਚ ਮਿਲੇਗਾ?

**ਇਤੁ ਤਨਿ ਲਾਗੈ ਬਾਣੀਆ॥**

**ਅਰਥ :** ਇਸ ਤਨ ਵਿਚ ਗੁਰੂ ਦੀ ਬਾਣੀ ਅਸਰ ਕਰਦੀ ਹੈ।

**ਉਤੁ ਭੂਖੈ ਖਾਇ ਚਲੀਅਹਿ ਦੂਖ॥**

**ਅਰਥ :** ਉਸ ਭੁੱਖ ਨਾਲ ਸਾਰੇ ਦੁੱਖ ਦੂਰ ਹੋ ਜਾਂਦੇ ਹਨ।

**ਸਭ ਪਰੋਈ ਇਕਤੁ ਧਾਗੈ॥**

**ਅਰਥ :** ਸਾਰੀ ਸ੍ਰਿਸ਼ਟੀ ਨੂੰ ਇਕ ਧਾਗੇ ਵਿਚ ਪ੍ਰੋ ਰੱਖਿਆ ਹੈ।

ਵਾਹ ਜੀ ਵਾਹ! ਮੇਰੇ ਪਿਆਰੇ ਵੱਡੇ ਵੀਰ ਜੀ, ਤੁਸੀਂ ਗ੍ਰੇਟ ਹੋ। ਇਹਨਾਂ ਸਾਰੀਆਂ ਤੁੱਕਾਂ ਵਿਚ ਤੁਹਾਡੇ ਦੱਸੇ ਹੋਏ ਅਰਥ ਬਿਲਕੁੱਲ ਢੁੱਕਦੇ ਨੇ।" ਮਿਹਰ ਸਿੰਘ ਨੇ ਖੁਸ਼ੀ ਵਿਚ ਖੀਵਾ ਹੁੰਦਿਆਂ ਕਿਹਾ।

"ਮਿਹਰ ਪੁੱਤਰ, ਇਕ ਗੱਲ ਹੋਰ ਯਾਦ ਰੱਖੀਂ। ਜਿਵੇਂ ਤੈਨੂੰ ਚਾਕਲੇਟ ਪਈ ਹੋਈ ਮਿਲ ਜਾਏ ਤੇ ਤੂੰ ਚੁੱਕ ਕੇ ਖਾ ਜਾਂਦਾ ਹੈਂ, ਉਸੇ ਤਰ੍ਹਾਂ ਜੇ ਅਵਿੱਯੇ 'ਹੀ' ਨੂੰ ਪੜਨਾਂਵੀ ਵਿਸ਼ੇਸ਼ਣ ਦੇ ਆਖਰੀ ਅੱਖਰ ਦਾ ਔਂਕੜ ਦਿਸ ਜਾਏ, ਤੇ ਉਹ ਵੀ ਖਾ ਜਾਂਦਾ ਹੈ, ਜਿਵੇਂ :

**ਤਿਤ ਹੀ ਲਾਗਾ ਜਿਤੁ ਕੋ ਲਾਇਆ॥**
**ਕਿਤ ਹੀ ਕੰਮਿ ਨ ਛਿਜੀਐ,**
**ਜਾ ਹਿਰਦੈ ਸਚਾ ਸੋਇ॥**
**ਜੇ ਭੁਖ ਦੇਹਿ ਤ ਇਤ ਹੀ ਰਾਜਾ,**
**ਦੁਖ ਵਿਚਿ ਸੂਖ ਮਨਾਈ॥**
**ਸਤਿਗੁਰੁ ਸਾਚਾ ਮਨਿ ਵਸੈ,**
**ਸਾਜਨੁ ਉਤ ਹੀ ਠਾਇ॥**

ਇਹਨਾਂ ਤੁੱਕਾਂ ਵਿਚ ਅਵਿੱਯੇ 'ਹੀ' ਨੇ 'ਤਿਤੁ, ਕਿਤੁ, ਇਤੁ, ਉਤੁ' ਦੇ ਆਖਰੀ ਅੱਖਰ ਦਾ ਔਂਕੜ ਖਤਮ ਕਰ ਦਿੱਤਾ ਹੈ। ਨਾਲ ਹੀ ਇਹ ਵੀ ਯਾਦ ਰੱਖੀਂ ਕਿ ਗੁਰਬਾਣੀ ਵਿਚ 'ਜਿਤ ਹੀ' ਤੇ 'ਇਕਤ ਹੀ' ਕਿਤੇ ਵੀ ਨਹੀਂ ਵਰਤੇ ਗਏ।" ਮਾਂ ਨੇ ਸਹਿਜੇ ਹੀ ਇਕ ਨੇਮ ਹੋਰ ਸਿਖਾ ਦਿੱਤਾ।

"ਤੁਹਾਨੂੰ ਪਤਾ ਹੈ ਮੰਮੀ ਜੀ? ਜੇ ਪੜਨਾਂਵੀ ਵਿਸ਼ੇਸ਼ਣ ਬਹੁਵਚਨ ਰੂਪ ਵਿਚ ਹੋਵੇ ਤਾਂ ਵੀ ਉਸ ਦੇ ਆਖਰੀ ਅੱਖਰ ਦਾ ਔਂਕੜ ਲੱਥ ਜਾਂਦਾ ਹੈ। ਸਹਿਜ ਪਾਠ ਕਰਦਿਆਂ ਮੇਰੇ ਸਾਹਮਣੇ ਇਕ ਐਸਾ ਪ੍ਰਮਾਣ ਵੀ ਆਇਆ ਸੀ :

**ਕਾਲੀ ਕੋਇਲ ਤੂ ਕਿਤ ਗੁਨ ਕਾਲੀ॥**

**ਅਰਥ :** ਹੇ ਕਾਲੀ ਕੋਇਲ! ਤੂੰ ਕਿਹੜੇ ਗੁਣਾਂ ਨਾਲ ਕਾਲੀ ਹੋ ਗਈ ਹੈਂ? ਇਸ ਤੁੱਕ ਵਿਚ 'ਕਿਤ ਗੁਨ' ਬਹੁਵਚਨੀ ਅਰਥਾਂ ਵਿਚ ਆਉਣ ਕਰਕੇ 'ਕਿਤ' ਦਾ ਆਖਰੀ ਔਂਕੜ ਲੱਥ ਗਿਆ ਹੈ।" ਸੁਖਦੀਪ ਸਿੰਘ ਨੇ ਅਕਾਰਾਂਤ ਪੜਨਾਂਵੀ ਵਿਸ਼ੇਸ਼ਣ ਦਾ ਨੇਮ ਵੀ ਸਮਝਾ ਦਿੱਤਾ।

"ਹਾਂ ਸੁਖਦੀਪ ਪੁੱਤਰ, ਇਕ ਹੋਰ ਗੱਲ ਯਾਦ ਰੱਖਣ ਵਾਲੀ ਹੈ ਕਿ ਗੁਰਬਾਣੀ ਵਿਚ ਜਿੱਥੇ 'ਇਤ ਉਤ' ਇਕੱਠੇ ਆਉਂਦੇ ਨੇ, ਉੱਥੇ ਇਹ ਕਿਰਿਆ ਵਿਸ਼ੇਸ਼ਣੋਕਤੀ (Adverbial Phrase) ਬਣ ਜਾਂਦੇ ਨੇ। ਇਹਨਾਂ ਦਾ ਅਰਥ 'ਇਧਰ-ਉਧਰ' ਜਾਂ 'ਲੋਕ-ਪਰਲੋਕ' ਕੀਤਾ ਜਾਂਦਾ ਹੈ, ਜਿਵੇਂ :

**ਪ੍ਰਭੁ ਮੇਰੋ ਇਤ ਉਤ ਸਦਾ ਸਹਾਈ॥**

**ਅਰਥ :** ਮੇਰਾ ਪ੍ਰਭੂ ਲੋਕ ਪਰਲੋਕ ਵਿਚ ਸਦਾ ਸਹਾਇਤਾ ਕਰਨ ਵਾਲਾ ਹੈ।

**ਇਤ ਉਤ ਜਾਹਿ ਕਾਲ ਕੇ ਚਾਪੇ॥**

**ਅਰਥ :** ਜਿਹਨਾਂ ਨੂੰ ਆਤਮਕ ਮੌਤ ਦਬਾ ਲੈਂਦੀ ਹੈ, ਉਹ ਇਧਰ ਉਧਰ ਭਟਕਦੇ ਫਿਰਦੇ ਹਨ।

ਗੁਰਬਾਣੀ ਵਿਚ ਕਈ ਵਾਰੀ ਇਕ ਸ਼ਬਦ ਕਈ-ਕਈ ਅਰਥਾਂ ਵਿਚ ਵਰਤਿਆ ਗਿਆ ਹੈ। ਉਦਾਹਰਣ ਵਜੋਂ 'ਜਿਤ' ਸ਼ਬਦ 'ਜਿੱਤਣ' ਦੇ ਅਰਥਾਂ ਵਿਚ ਵੀ ਆਇਆ ਹੈ, ਜਿਵੇਂ:

**ਇੰਦ੍ਰੀ ਜਿਤ ਪੰਚ ਦੋਖ ਤੇ ਰਹਤ॥**

ਇਸੇ ਤਰ੍ਹਾਂ 'ਇਕਤ' ਸ਼ਬਦ 'ਇਕੱਠਾ' ਕਰਨ ਦੇ ਅਰਥਾਂ ਵਿਚ ਵੀ ਆਇਆ ਹੈ, ਜਿਵੇਂ:

**ਲੈਦਾ ਬਦ ਦੁਆਇ,**
**ਤੂੰ ਮਾਇਆ ਕਰਹਿ ਇਕਤ॥**

ਇਸ ਲਈ ਸਾਨੂੰ ਹਮੇਸ਼ਾਂ ਗੁਰਬਾਣੀ ਦਾ ਪਾਠ ਅਰਥਾਂ ਸਮੇਤ ਅਤੇ ਸਮਝ ਕੇ ਕਰਨਾ ਚਾਹੀਦਾ ਹੈ, ਤਾਂ ਕਿ ਕਿਸੇ ਸ਼ਬਦ ਦੇ ਅਰਥਾਂ ਸੰਬੰਧੀ ਭੁਲੇਖਾ ਨਾ ਲੱਗ ਜਾਏ।" ਮਾਂ ਨੇ ਬਹੁਤ ਪਿਆਰ ਨਾਲ ਆਪਣੇ ਦੋਵਾਂ ਬੱਚਿਆਂ ਨੂੰ ਗੁਰਬਾਣੀ ਵੀਚਾਰ ਕੇ ਪੜ੍ਹਨ ਦੀ ਸਿੱਖਿਆ ਦਿੱਤੀ।

"ਕਮਾਲ ਹੈ ਬੱਚਿਓ! ਜਿਹੜੇ ਨੇਮ ਮੈਂ ਤੁਹਾਨੂੰ ਸਿਖਾਉਣ ਆਇਆ ਸੀ, ਉਹ ਤੁਹਾਡੀ ਮੰਮੀ ਜੀ ਨੇ ਤੁਹਾਨੂੰ ਆਪ ਹੀ ਸਿਖਾ ਦਿੱਤੇ ਨੇ। ਮੇਰੇ ਸਿਖਾਉਣ ਲਈ ਤਾਂ ਬਚਿਆ ਈ ਕੁੱਝ ਨੀਂ? ਹੁਣ ਤੁਸੀਂ ਦੱਸੋ ਬੱਚਿਓ, ਮੈਂ ਤੁਹਾਨੂੰ ਕੀ ਸਿਖਾਵਾਂ" ਮੈਂ ਹੱਸਦੇ ਹੋਏ ਦੋਵੇਂ ਬੱਚਿਆਂ ਨੂੰ ਪੁੱਛਿਆ।

"ਕੋਈ ਨਾ ਗਿਆਨੀ ਜੀ, ਤੁਸੀਂ ਸਾਨੂੰ ਹੋਮਵਰਕ ਦੇ ਦਿਉ, ਸਾਡੇ ਲਈ ਇੰਨਾ ਹੀ ਬੜਾ ਆ।" ਸੁਖਦੀਪ ਸਿੰਘ ਨੇ ਵੀ ਹੱਸਦਿਆਂ ਜਵਾਬ ਦਿੱਤਾ।

"ਚਲੋ ਠੀਕ ਹੈ। ਤੁਹਾਡਾ ਹੋਮਵਰਕ ਇਹ ਹੈ ਕਿ ਗੁਰਬਾਣੀ ਵਿਚ 'ਜਿਤੁ, ਤਿਤੁ, ਕਿਤੁ, ਇਤੁ, ਉਤੁ ਤੇ ਇਕਤੁ' ਇਹ ਸਾਰੇ ਪੜਨਾਂਵੀ ਵਿਸ਼ੇਸ਼ਣ, 'ਨਾਲ' ਤੇ 'ਵਿਚ' ਦੇ ਅਰਥਾਂ ਤੋਂ ਇਲਾਵਾ, ਕਰਣ ਕਾਰਕ ਤੇ ਅਧਿਕਰਣ ਕਾਰਕ ਦੇ ਹੋਰ ਕਿਹੜੇ-ਕਿਹੜੇ ਅਰਥਾਂ ਵਿਚ ਆਏ ਹਨ? ਗੁਰਬਾਣੀ ਦੇ ਪ੍ਰਮਾਣਾਂ ਦੇ ਪੂਰੇ ਅਰਥ ਲਿਖੋ ਤੇ ਪੜਨਾਂਵੀ ਵਿਸ਼ੇਸ਼ਣਾਂ ਦੇ ਅਰਥਾਂ 'ਤੇ ਨਿਸ਼ਾਨੀਆਂ ਵੀ ਲਗਾਉ।" ਮੈਂ ਦੋਵੇਂ ਬੱਚਿਆਂ ਨੂੰ ਹੋਮਵਰਕ ਦਿਤਾ ਤੇ ਮਨ ਹੀ ਮਨ ਸੋਚਣ ਲੱਗ ਪਿਆ ਕਿ ਜੇ ਮਾਂ ਚਾਹੇ ਤਾਂ ਉਹ ਬੱਚਿਆਂ ਦੇ ਗੁਰਸਿੱਖੀ ਜੀਵਨ ਦੀ ਰਾਖੀ ਕਰ ਸਕਦੀ ਹੈ। ਉਹ ਗੁਰਬਾਣੀ ਦੀਆਂ ਮਿੱਠੀਆਂ ਤੇ ਸੁਆਦਲੀਆਂ ਲੋਰੀਆਂ ਦੇ-ਦੇ ਕੇ ਸਹਿਜੇ ਹੀ ਬੱਚਿਆਂ ਦੇ ਰੋਮ-ਰੋਮ ਵਿਚ ਗੁਰਸਿੱਖੀ ਦਾ ਪਿਆਰ ਭਰ ਸਕਦੀ ਹੈ। ਆਪਣੇ ਸੁਘੜ ਮਾਂ ਹੋਣ ਦੇ ਫਰਜ਼ ਪੂਰੇ ਕਰਨ ਵਾਲੀ ਐਸੀ ਮਾਂ ਧੰਨਤਾ ਯੋਗ ਹੈ, ਜਿਸ ਦੇ ਬੱਚੇ ਇਸ ਜਗਤ ਵਿਚ ਆ ਕੇ ਆਪਣਾ ਜੀਵਨ ਸਫਲ ਕਰ ਜਾਂਦੇ ਹਨ।

**ਤਿਨ ਧੰਨੁ ਜਣੇਦੀ ਮਾਉ,**
**ਆਏ ਸਫਲੁ ਸੇ॥**

## ਧਰਮ ਪ੍ਰਚਾਰ ਹਿੱਤ ਭੇਜੀ ਗਈ ਸਹਾਇਤਾ

* ਗੁਰਨਾਮ ਸਿੰਘ, ਪਿੰਜੋਰ ਦੇ ਪਰਿਵਾਰ ਵੱਲੋਂ ਸ. ਗੁਰਨਾਮ ਸਿੰਘ ਜੀ ਦੀ ਅੰਤਮ ਅਰਦਾਸ ਦੇ ਮੌਕੇ 'ਤੇ 3100 ਰੁਪਏ ਕਾਲਜ ਨੂੰ ਦਸਵੰਧ ਭੇਜਿਆ ਗਿਆ।
* ਸਰਪੰਚ ਸ. ਤਰਸੇਮ ਸਿੰਘ ਜੀ ਜਲੰਧਰ ਵੱਲੋਂ 11,000 ਰੁਪਏ ਦਸਵੰਧ ਭੇਜਿਆ ਗਿਆ।
* ਮਿਤੀ 3-12-2023 ਨੂੰ ਰਿਟਾਇਰ ਪ੍ਰਿੰਸੀਪਲ ਮਿਸ਼ਨਰੀ ਵੀਰ ਹਰਬੰਸ ਸਿੰਘ ਬਾਦਲ ਦੀ ਅੰਤਮ ਅਰਦਾਸ ਦੇ ਸਮੇਂ ਪਰਿਵਾਰ ਵਲੋਂ ਸਿੱਖ ਮਿਸ਼ਨਰੀ ਕਾਲਜ ਵਲੋਂ ਅਰੰਭੇ ਧਰਮ ਪ੍ਰਚਾਰ ਦੇ ਪ੍ਰੋਜੈਕਟਾਂ ਲਈ 11,000/ ਰੁਪਏ ਦੀ ਰਾਸ਼ੀ ਦਿੱਤੀ ਗਈ।
* Manjit Kaur Ludhiana, ਵੱਲੋਂ 5000 ਰੁਪਏ ਦਸਵੰਧ ਭੇਜਿਆ ਗਿਆ।
* Dr. Mrs. J.Bhandhari, ਰੇਸ ਕੋਰਸ, ਦੇਹਰਾਦੂਨ, ਉਤਰਾਖੰਡ, ਵੱਲੋਂ 500 ਰੁਪਏ ਕਾਲਜ ਨੂੰ ਸਹਾਇਤਾ ਭੇਜੀ ਗਈ।

**ਅਦਾਰਾ ਸਿੱਖ ਮਿਸ਼ਨਰੀ ਕਾਲਜ (ਰਜਿ:) ਲੁਧਿਆਣਾ ਇਹਨਾਂ ਸਾਰੇ ਵੀਰਾਂ/ਭੈਣਾਂ ਦਾ ਹਾਰਦਿਕ ਧੰਨਵਾਦ ਕਰਦਾ ਹੈ।**

**ਕੀ ਤੁਸੀਂ ਜਾਣਦੇ ਹੋ? :** ਪਿਆਰੇ ਬੱਚਿਓ, ਸਾਰੀ ਦੁਨੀਆਂ ਦੀਆਂ ਲਗਪਗ 7000 ਭਾਸ਼ਾਵਾਂ ਹਨ। ਇਨ੍ਹਾਂ ਵਿਚ ਪੰਜਾਬੀ ਦਾ 10ਵਾਂ ਸਥਾਨ ਹੈ। ਸਾਰੀ ਦੁਨੀਆਂ ਵਿਚ 15 ਕਰੋੜ ਲੋਕ ਪੰਜਾਬੀ ਬੋਲਦੇ ਹਨ। ਆਸਟ੍ਰੇਲੀਆ ਵਿਚ ਪੰਜਾਬੀ ਦਾ ਦੂਜਾ ਸਥਾਨ ਹੈ ਅਤੇ ਇੰਗਲੈਂਡ ਤੇ ਕੈਨੇਡਾ ਵਿਚ ਪੰਜਾਬੀ ਤੀਜੇ ਸਥਾਨ 'ਤੇ ਹੈ। ਪੰਜਾਬੀ ਦੀ ਅਮੀਰ ਵਿਰਾਸਤ ਹੋਣ ਕਾਰਨ ਸਾਨੂੰ ਪੰਜਾਬੀ ਨਾਲ ਪਿਆਰ ਕਰਨਾ ਚਾਹੀਦਾ ਹੈ।

## ਅੰਮ੍ਰਿਤ ਬਚਨ

**ਜਾ ਕਉ ਹਰਿ ਰੰਗੁ ਲਾਗੋ ਇਸੁ ਜੁਗ ਮਹਿ, ਸੋ ਕਹੀਅਤ ਹੈ ਸੂਰਾ॥**
**ਆਤਮ ਜਿਣੈ ਸਗਲ ਵਸਿ ਤਾ ਕੈ, ਜਾ ਕਾ ਸਤਿਗੁਰੁ ਪੂਰਾ॥** *(ਧਨਾਸਰੀ, ਮ: ੫, ੬੭੯-੮੦)*

**ਪਦ ਅਰਥ : ਜਾ ਕਉ**-ਜਿਸ ਨੂੰ। **ਰੰਗੁ**-ਪ੍ਰੇਮ। **ਇਸੁ ਜੁਗ ਮਹਿ**-ਇਸ ਸੰਸਾਰ ਵਿਚ। **ਸੂਰਾ**-ਸੂਰਮਾ। **ਆਤਮ**-ਆਪਣੇ ਆਪ ਨੂੰ, ਆਪਣੇ ਮਨ ਨੂੰ। **ਜਿਣੈ**-ਜਿੱਤ ਲੈਂਦਾ ਹੈ। **ਵਸਿ**-ਵੱਸ ਵਿਚ। **ਤਾ ਕੈ**-ਉਸ ਦੇ।

**ਅਰਥ :** ਇਸ ਸੰਸਾਰ ਵਿਚ ਉਹ ਮਨੁੱਖ ਸੂਰਮਾ ਆਖਿਆ ਜਾਂਦਾ ਹੈ, ਜਿਸ ਨੂੰ (ਜਿਸ ਦੇ ਮਨ ਵਿਚ) ਪ੍ਰਭੂ ਦਾ ਪਿਆਰ ਪੈਦਾ ਹੋ ਜਾਂਦਾ ਹੈ। ਪੂਰਾ ਗੁਰੂ ਜਿਸ ਦਾ ਮਦਦਗਾਰ ਬਣ ਜਾਂਦਾ ਹੈ, ਉਹ ਮਨੁੱਖ ਆਪਣੇ ਮਨ ਨੂੰ ਜਿੱਤ ਲੈਂਦਾ ਹੈ, ਸਾਰੀ ਸ੍ਰਿਸ਼ਟੀ ਉਸ ਦੇ ਵੱਸ ਵਿਚ ਆ ਜਾਂਦੀ ਹੈ। (ਭਾਵ: ਦੁਨੀਆਂ ਦੀ ਕੋਈ ਵਸਤੂ ਉਸ ਨੂੰ ਮੋਹ ਨਹੀਂ ਸਕਦੀ)।

**ਉਪਦੇਸ਼ :** ਪ੍ਰਭੂ ਦੀ ਸਿਫ਼ਤ ਸਾਲਾਹ ਕਰਨ ਨਾਲ ਮਨ ਵਿਚ ਨਿਡਰਤਾ ਪੈਦਾ ਹੁੰਦੀ ਹੈ, ਜਿਸ ਕਰਕੇ ਮਨੁੱਖ ਮਨ 'ਤੇ ਕਾਬੂ ਪਾ ਕੇ ਕਾਮ-ਕ੍ਰੋਧ ਆਦਿਕ ਵਿਕਾਰਾਂ, ਔਗੁਣਾਂ, ਦੁੱਖਾਂ-ਕਸ਼ਟਾਂ ਦੇ ਪ੍ਰਭਾਵ ਅਤੇ ਹਰ ਤਰ੍ਹਾਂ ਦੇ ਡਰ ਉੱਤੇ ਜਿੱਤ ਪ੍ਰਾਪਤ ਕਰ ਲੈਂਦਾ ਹੈ।

# ਭਾਈ ਸੁੱਖਾ ਸਿੰਘ ਜੀ

ਭਾਈ ਸੁੱਖਾ ਸਿੰਘ ਜੀ ਸਿੱਖ ਪੰਥ ਦੀ ਇਕ ਮਹਾਨ ਸ਼ਖ਼ਸੀਅਤ ਹੋਏ ਹਨ। ਉਨ੍ਹਾਂ ਨੇ ਭਾਈ ਮਹਿਤਾਬ ਸਿੰਘ ਜੀ ਨਾਲ ਰਲ ਕੇ ਸ੍ਰੀ ਦਰਬਾਰ ਸਾਹਿਬ, ਅੰਮ੍ਰਿਤਸਰ ਵਿੱਚ ਕੰਜਰੀਆਂ ਦਾ ਨਾਚ ਕਰਵਾਉਂਦੇ ਮੱਸਾ ਰੰਘੜ ਦਾ ਸਿਰ ਕੱਟ ਕੇ, ਬੀਕਾਨੇਰ ਵਿਖੇ ਜਥੇਦਾਰ ਦੇ ਚਰਨਾਂ ਵਿੱਚ ਜਾ ਰੱਖਿਆ ਸੀ।

ਭਾਈ ਸੁੱਖਾ ਸਿੰਘ ਜੀ ਦਾ ਜਨਮ ਅੰਮ੍ਰਿਤਸਰ ਜ਼ਿਲ੍ਹੇ ਦੇ ਪਿੰਡ ਮਾੜੀ ਕੰਬੋ ਕੀ ਵਿਖੇ ਹੋਇਆ ਸੀ। ਆਪ ਦੇ ਪਿਤਾ ਜੀ ਤਰਖਾਣਾ ਕੰਮ ਕਰਦੇ ਸਨ। ਭਾਈ ਸੁੱਖਾ ਸਿੰਘ ਨੇ ਬਾਰਾਂ ਸਾਲ ਦੀ ਉਮਰ ਵਿੱਚ ਹੀ ਅੰਮ੍ਰਿਤ ਛਕ ਲਿਆ ਸੀ। ਜਿੱਥੇ ਵੀ ਸੰਗਤ ਜੁੜਦੀ, ਉੱਥੇ ਜਾ ਪੁੱਜਦੇ ਸਨ। ਕਿਸੇ ਸਿੰਘ ਦਾ ਪਿੰਡ ਆਉਣਾ ਸੁਣਦੇ ਤਾਂ ਰੱਜ ਕੇ ਟਹਿਲ ਸੇਵਾ ਕਰਦੇ। ਮੁਗ਼ਲਾਂ ਨੂੰ ਪਤਾ ਲੱਗਾ ਤਾਂ ਇਨ੍ਹਾਂ ਦੇ ਘਰ ਛਾਪਾ ਮਾਰਿਆ। ਉਹ ਘਰ ਨਹੀਂ ਸਨ ਸਿਪਾਹੀ ਘਰਦਿਆਂ ਨੂੰ ਤਾੜਨਾ ਕਰਕੇ ਚਲੇ ਗਏ। ਮਾਤਾ-ਪਿਤਾ ਬਹੁਤ ਫ਼ਿਕਰਮੰਦ ਹੋਏ। ਉਨ੍ਹਾਂ ਸੁੱਖਾ ਸਿੰਘ ਨੂੰ ਸਿੱਖੀ ਤਿਆਗਣ ਅਤੇ ਸਿੰਘਾਂ ਦੀ ਸੇਵਾ ਤੇ ਸੰਗਤ ਕਰਨ ਤੋਂ ਬਹੁਤ ਵਰਜਿਆ, ਪਰ ਉਹ ਨਾ ਮੰਨੇ। ਪਿਤਾ ਨੇ ਇਕ ਦਿਨ, ਉਨ੍ਹਾਂ ਨੂੰ ਘਰ ਲਿਆ ਕੇ ਰਾਤ ਵੇਲੇ ਕੁਝ ਪਿਆ ਕੇ ਬੇਹੋਸ਼ੀ ਵਿੱਚ ਕੇਸ ਕਤਲ ਕਰ ਦਿੱਤੇ। ਜਦ ਹੋਸ਼ ਆਈ ਤਾਂ ਬਹੁਤ ਦੁਖੀ ਤੇ ਪਰੇਸ਼ਾਨ ਹੋਏ ਅਤੇ ਖੂਹ ਵਿੱਚ ਛਾਲ ਮਾਰ ਦਿੱਤੀ। ਭਰਾ ਨੇ ਖੂਹ ਵਿੱਚੋਂ ਕੱਢਿਆ। ਕਿਸੇ ਸਿੱਖ ਨੇ ਕਿਹਾ ਕਿ ਇਸ ਤਰ੍ਹਾਂ ਮਰਨ ਦਾ ਕੀ ਫ਼ਾਇਦਾ, ਜੇ ਮਰਨਾ ਹੀ ਮਿੱਥ ਲਿਆ ਹੈ ਤਾਂ ਸਿੱਖ ਸੰਘਰਸ਼ ਵਿੱਚ ਕੁੱਦ ਕੇ ਸ਼ਹੀਦੀ ਪਾ।

ਆਪ ਨੇ ਸਰਪੰਚ ਦੀ ਘੋੜੀ ਕਾਬੂ ਕੀਤੀ ਅਤੇ ਜਥੇਦਾਰ ਸ਼ਾਮ ਸਿੰਘ ਦੇ ਜਥੇ ਵਿੱਚ ਆ ਰਲੇ। ਉੱਥੇ ਦੁਬਾਰਾ ਅੰਮ੍ਰਿਤ ਛਕਿਆ। ਜਥੇਦਾਰ ਨੇ ਪੁੱਤਰਾਂ ਵਾਲਾ ਪਿਆਰ ਦਿੱਤਾ।

ਜਥੇ ਵਿੱਚ ਆ ਕੇ ਹਰ ਤਰ੍ਹਾਂ ਦੇ ਹਥਿਆਰ ਚਲਾਉਣ ਵਿੱਚ ਪ੍ਰਬੀਨ ਹੋ ਗਏ। ਮਰਨ-ਮਾਰਨ ਵਿੱਚ ਤਕੜੇ ਸਨ। ਜਿਹੜਾ ਦੁਸ਼ਮਣ ਅੜਦਾ, ਉਸ ਨੂੰ ਝੱਟ ਪਾਰ ਬੁਲਾਉਂਦੇ। ਸਿੱਖ ਸੰਗਤਾਂ ਦੀ ਸੇਵਾ ਵੀ ਤਨ-ਮਨ ਨਾਲ ਕਰਦੇ ਸਨ। ਲੰਗਰ ਲਈ ਲੱਕੜਾਂ ਲਿਆਉਣਾ, ਲੰਗਰ ਤਿਆਰ ਕਰਨਾ ਤੇ ਸੰਗਤਾਂ ਨੂੰ ਛਕਾਉਣਾ, ਆਏ ਗਏ ਸਿੰਘਾਂ ਦੀ ਮੁੱਠੀ ਚਾਪੀ ਕਰਨੀ।

ਮੁਗ਼ਲ ਸਰਕਾਰ ਨੇ ਅੰਮ੍ਰਿਤਸਰ ਸਰੋਵਰ ਵਿੱਚ ਇਸ਼ਨਾਨ ਕਰਨ 'ਤੇ ਪਾਬੰਦੀ ਲਾ ਦਿੱਤੀ ਸੀ। ਪਰ ਆਪ ਆਪਣੇ ਸਾਥੀ ਸ. ਥਰਾਜ ਸਿੰਘ ਦੇ ਨਾਲ ਦਿਨ ਦੀਵੀਂ, ਪਹਿਰੇਦਾਰਾਂ ਅਤੇ ਸਿਪਾਹੀਆਂ ਦੇ ਹੁੰਦਿਆਂ ਸਰੋਵਰ ਵਿੱਚ ਇਸ਼ਨਾਨ ਕਰ ਆਏ ਸਨ। ਉਸ ਸਮੇਂ ਹੋਈ ਝੜਪ ਵਿੱਚ ਆਪ ਨੇ ਕਾਜ਼ੀ ਅਬਦੁਰ ਰਹਿਮਾਨ ਅਤੇ ਉਸ ਦੇ ਪੁੱਤਰ ਨੂੰ ਮਾਰ ਮੁਕਾਇਆ ਸੀ। ਆਪ ਜੀ ਨੇ ਹੀ ਸਿੰਘਾਂ ਦੀ ਮੁਖ਼ਬਰੀ ਕਰਨ ਵਾਲੇ, ਛੀਨੇ ਪਿੰਡ ਦੇ ਕਰਮੇ ਨੂੰ ਉਸ ਦੇ ਘਰ ਜਾ ਕੇ ਮਾਰ ਦਿੱਤਾ ਸੀ।

ਸਿੰਘਾਂ 'ਤੇ ਸਰਕਾਰ ਵੱਲੋਂ ਹੁੰਦੀਆਂ ਸਖ਼ਤੀਆਂ ਕਾਰਨ ਬਾਕੀ ਸਿੰਘਾਂ ਦੀ ਤਰ੍ਹਾਂ ਆਪ ਵੀ ਰਾਜਸਥਾਨ ਦੇ ਇਲਾਕੇ ਬੀਕਾਨੇਰ ਵਿੱਚ ਚਲੇ ਗਏ ਸਨ। ਜੂਨ 1740 ਵਿੱਚ ਮੱਸਾ ਰੰਘੜ ਹਰਿਮੰਦਰ ਸਾਹਿਬ ਵਿੱਚ ਬੈਠ ਕੇ ਕੁਕਰਮ ਕਰਨ ਲੱਗਾ। ਉੱਥੇ ਸ਼ਰਾਬਾਂ ਉੱਡਦੀਆਂ, ਕੰਜਰੀਆਂ ਦੇ ਨਾਚ ਕਰਾਏ ਜਾਂਦੇ । ਭਾਈ ਸੁੱਖਾ ਸਿੰਘ ਤੇ ਭਾਈ ਮਹਿਤਾਬ ਸਿੰਘ ਬੀਕਾਨੇਰ ਤੋਂ ਅੰਮ੍ਰਿਤਸਰ ਆਏ। ਸਖ਼ਤ ਪਹਿਰੇ ਵਿੱਚ ਵੀ ਮੱਸਾ ਰੰਘੜ ਦਾ ਸਿਰ ਲਾਹ ਕੇ ਵਾਪਸ ਬੀਕਾਨੇਰ ਪੁੱਜ ਗਏ।

ਦਸੰਬਰ, 1751 ਵਿਚ ਭਾਈ ਸੁੱਖਾ ਸਿੰਘ ਜੀ ਲਾਹੌਰ ਦੇ ਨੇੜੇ ਰਾਵੀ ਦਰਿਆ ਦੇ ਕਿਨਾਰੇ ਘੁੰਮ ਰਹੇ ਸਨ। ਉੱਥੇ ਅਹਿਮਦਸ਼ਾਹ ਅਬਦਾਲੀ ਦੀ ਫ਼ੌਜ ਦੇ ਸਿਪਾਹੀਆਂ ਨਾਲ ਝੜਪ ਹੋ ਗਈ। ਕਈ ਪਠਾਣ ਫ਼ੌਜੀਆਂ ਨੂੰ ਮਾਰ ਕੇ ਆਪ ਸ਼ਹੀਦ ਹੋ ਗਏ।

# ਮੇਰੇ ਵੀਰਨੋ

–ਡਾ. ਕੁਲਦੀਪ ਕੌਰ, ਮੋਹਾਲੀ

ਮੇਰੇ ਵੀਰਨੋ! ਸੁਣੋ ਇਕ ਬਾਤ ਮੇਰੀ
ਅੱਜ ਗੁਰਪੁਰਬ ਤੁਸੀਂ ਮਨਾ ਰਹੇ ਹੋ।

ਹਿਰਦੇ ਵਿਚ ਵਸਾਈਏ ਉਪਦੇਸ਼ ਗੁਰ ਦਾ
ਕਾਹਨੂੰ ਓਸ ਨੂੰ ਤੁਸੀਂ ਭੁਲਾ ਰਹੇ ਹੋ।

ਰਹਿਤ ਰਹਿਣੀ ਤੋਂ ਕਾਹਦੇ ਲਈ ਦੂਰ ਹੋਵੋ,
ਕੇਸਾਂ ਤਾਈਂ ਕਿਉਂ ਕਤਲ ਕਰਵਾ ਰਹੇ ਹੋ।

ਕਤਲ ਕੇਸਾਂ ਦਾ ਨਹੀਂ, ਇਹ ਸਿੱਖੀ ਦਾ ਕਤਲ ਹੈ ਵੇ
ਮਹਿੰਗੀ ਸਿੱਖੀ ਕਿਉਂ ਐਵੇਂ ਗੁਆ ਰਹੇ ਹੋ।

ਜਾਨੋਂ ਵਧ ਕੇ ਸਿੱਖੀ ਨੂੰ ਪਿਆਰ ਕਰੀਏ,
ਕਰੀਏ ਜਗ ਵਿਚ ਇਹਦਾ ਪ੍ਰਚਾਰ ਸਾਰੇ।

ਲੋੜ ਪੈਣ 'ਤੇ ਜੰਗ ਵਿਚ ਜੂਝ ਮਰੀਏ
ਧਾਂਕ ਜੈਕਾਰੇ ਦੀ ਪੈ ਜਾਏ ਸੰਸਾਰ ਸਾਰੇ।

ਬੋਲੇ ਸੋ ਨਿਹਾਲ। ਸਤਿ ਸ੍ਰੀ ਅਕਾਲ।

---

# ਗੁਰੂ ਦੀ ਲੋੜ ਕਿਉਂ ਹੈ ?

ਸੰਸਾਰ ਦੇ ਸਾਰੇ ਧਰਮ ਕਿਸੇ ਨਾ ਕਿਸੇ ਰੂਪ ਵਿੱਚ ਗੁਰੂ ਦੀ ਲੋੜ ਜ਼ਰੂਰੀ ਦੱਸਦੇ ਹਨ। ਸੱਚੇ ਗੁਰੂ ਨੂੰ ਮਿਲ ਕੇ ਵਹਿਮਾਂ-ਭਰਮਾਂ ਦੀ ਅਗਿਆਨਤਾ ਦੂਰ ਹੋ ਜਾਂਦੀ ਹੈ ਅਤੇ ਪਰਮਾਤਮਾ ਬਾਰੇ ਗਿਆਨ ਮਿਲਦਾ ਹੈ, ਇਸ ਲਈ ਗੁਰੂ ਦੀ ਮਹੱਤਤਾ ਉਸ ਦੇ ਸਰੀਰ ਨਾਲੋਂ ਉਸ ਦੇ ਉਪਦੇਸ਼ਾਂ ਦੀ ਵਧੇਰੇ ਹੁੰਦੀ ਹੈ। ਉਪਦੇਸ਼ਾਂ (ਗਿਆਨ) ਕਰਕੇ ਹੀ ਗੁਰੂ ਸਭ ਨਾਲੋਂ ਮਹਾਨ ਮੰਨਿਆ ਜਾਂਦਾ ਹੈ।

ਜਿਵੇਂ ਸਕੂਲੀ ਵਿੱਦਿਆ ਲਈ ਅਧਿਆਪਕ ਦੀ ਲੋੜ ਹੁੰਦੀ ਹੈ, ਆਤਮਿਕ ਸਿੱਖਿਆ ਲਈ ਗੁਰੂ ਦੀ ਅਗਵਾਈ ਬਹੁਤ ਜ਼ਰੂਰੀ ਹੈ। ਗੁਰੂ ਪਰਮਾਤਮਾ ਨਾਲ ਜੁੜਿਆ ਹੋਣ ਕਰਕੇ ਆਪਣੇ ਸਿੱਖਾਂ ਨੂੰ ਉਸ ਨਾਲ ਜੋੜਦਾ ਹੈ। ਇਸ ਕਰਕੇ ਸਿੱਖਾਂ ਵਿੱਚ ਰੱਬੀ ਗੁਣ ਵੱਸ ਜਾਂਦੇ ਹਨ, ਜਿਨ੍ਹਾਂ ਦੀ ਵਰਤੋਂ ਨਾਲ ਮਨੁੱਖ ਆਪਣਾ ਜੀਵਨ ਸਫਲ ਕਰ ਲੈਂਦੇ ਹਨ।

ਗੁਰੂ ਗੋਬਿੰਦ ਸਿੰਘ ਜੀ ਨੇ ਸੰਨ 1708 ਵਿੱਚ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਨੂੰ ਹਮੇਸ਼ਾ ਲਈ ਗੁਰੂ ਥਾਪ ਦਿੱਤਾ ਕਿਉਂਕਿ ਹੁਣ ਗੁਰੂ ਦੀ ਸਰੀਰਿਕ ਅਗਵਾਈ ਦੀ ਲੋੜ ਨਹੀਂ ਸੀ ਰਹੀ। ਗੁਰੂ ਦੇ ਸਰੀਰਿਕ ਕੰਮਾਂ ਦੀ ਜ਼ਿੰਮੇਵਾਰੀ ਉਨ੍ਹਾਂ ਨੇ ਖਾਲਸੇ ਨੂੰ ਦਿੱਤੀ ਸੀ। ਉਦੋਂ ਤੋਂ ਸਿੱਖਾਂ ਦੇ ਦੀਵਾਨ ਗੁਰੂ ਗ੍ਰੰਥ ਸਾਹਿਬ ਜੀ ਦੀ ਹਜ਼ੂਰੀ 'ਚ ਹੁੰਦੇ ਹਨ।

ਸੱਚਾ ਗੁਰੂ ਸਿੱਖ ਨੂੰ ਰੱਬੀ ਗੁਣਾਂ ਅਤੇ ਸਦਾਚਾਰਕ ਗੁਣਾਂ ਤੋਂ ਜਾਣੂ ਕਰਵਾਉਂਦਾ ਹੈ। ਸਿੱਖ ਨੂੰ ਦੁੱਖ-ਸੁਖ, ਜਿੱਤ-ਹਾਰ, ਲਾਭ-ਹਾਨੀ, ਮਾਨ-ਅਪਮਾਨ ਦੇ ਪ੍ਰਭਾਵ ਤੋਂ ਬਚਾ ਲੈਂਦਾ ਹੈ। ਸਭ ਨੂੰ ਇਕ ਸਮਾਨ-ਸਮਝਣ ਦੇ ਯੋਗ ਬਣਾਉਂਦਾ ਹੈ। ਅਜਿਹੇ ਗੁਰਸਿੱਖ ਆਪਣੀਆਂ ਸਮਾਜਿਕ ਤੇ ਪਰਿਵਾਰਕ ਜ਼ਿੰਮੇਵਾਰੀਆਂ ਨੂੰ ਨਿਭਾਉਂਦੇ ਹੋਏ ਵੀ ਪ੍ਰਭੂ ਦੀ ਯਾਦ ਵਿਚ ਜੁੜੇ ਰਹਿੰਦੇ ਹਨ।

ਗੁਰੂ ਦੀ ਸਿੱਖਿਆ ਮਨ ਨੂੰ ਪਾਪ-ਰਹਿਤ ਤੇ ਦੋਸ਼-ਰਹਿਤ ਬਣਾਉਂਦੀ ਹੈ। ਅਸੀਂ ਸੁਭਾਗੇ ਹਾਂ ਕਿ ਸਾਨੂੰ ਗੁਰੂ ਲੱਭਣ ਦੀ ਕੋਈ ਲੋੜ ਨਹੀਂ, ਕਿਉਂਕਿ ਗੁਰੂ ਗ੍ਰੰਥ ਸਾਹਿਬ ਜੀ ਸਾਡੇ ਕੋਲ ਹਨ। ਅਸੀਂ ਉਨ੍ਹਾਂ ਦੀ ਸਿੱਖਿਆ 'ਤੇ ਚੱਲ ਕੇ ਜੀਵਨ ਸਫਲ ਕਰ ਸਕਦੇ ਹਾਂ।

# ਧੰਨ ਏ ਕੁਰਬਾਨੀ ਗੁਰੂ ਗੋਬਿੰਦ ਸਿੰਘ ਦੀ

-ਮਨਪ੍ਰੀਤ ਕੌਰ*

ਧੰਨ ਧੰਨ ਗੁਰੂ ਗੋਬਿੰਦ ਸਿੰਘ ਜੀ,
ਧੰਨ ਧੰਨ ਏ ਕੁੱਲ ਗੁਰੂ ਗੋਬਿੰਦ ਸਿੰਘ ਦੀ,
ਧੰਨ ਏ ਕੁਰਬਾਨੀ ਗੁਰੂ ਗੋਬਿੰਦ ਸਿੰਘ ਦੀ।

ਜਿਨ੍ਹਾਂ ਪਿਤਾ, ਪੁੱਤਰ, ਮਾਤਾ ਵਾਰ ਦਿੱਤੇ,
ਜਿਨ੍ਹਾਂ ਕੁਝ ਵੀ ਨਾ ਰੱਖਿਆ ਕੋਲ ਆਪਣੇ।
ਧੰਨ ਏ ਕੁਰਬਾਨੀ ਗੁਰੂ ਗੋਬਿੰਦ ਸਿੰਘ ਦੀ।

ਪਿਤਾ ਵਾਰਿਆ ਚਾਂਦਨੀ ਚੌਂਕ ਅੰਦਰ,
ਮਾਤਾ ਵਾਰੀ ਠੰਡੜੇ ਬੁਰਜ ਅੰਦਰ,
ਦੋ ਛੋਟੇ ਵਾਰੇ ਸਰਹੰਦ ਅੰਦਰ,
ਦੋ ਵੱਡੇ ਵਾਰੇ ਚਮਕੌਰ ਅੰਦਰ,
ਧੰਨ ਏ ਕੁਰਬਾਨੀ ਗੁਰੂ ਗੋਬਿੰਦ ਸਿੰਘ ਦੀ।

ਬਖ਼ਸ਼ਿਆ ਖ਼ਾਲਸੇ ਨੂੰ ਇੱਕ ਰੂਪ ਆਪਣਾ,
ਦੇ ਕੇ ਕੇਸ, ਕੜਾ, ਕਿਰਪਾਨ ਵੱਖਰੇ,
ਦਿੱਤੇ 'ਸਿੰਘ' ਤੇ 'ਕੌਰ' ਉਸਨੇ ਨਾਮ ਵੱਖਰੇ।
ਧੰਨ ਏ ਮਿਹਰਬਾਨੀ ਗੁਰੂ ਗੋਬਿੰਦ ਸਿੰਘ ਦੀ।

ਅੱਜ ਖ਼ਾਲਸਾ ਕੀ ਮੁੱਲ ਪਾ ਰਿਹੈ
ਕੇਸ ਤੇ ਕਕਾਰ ਛੱਡ ਰੂਪ ਬਦਲਾ ਰਿਹੈ
ਅੱਜ ਮੜ੍ਹੀਆਂ 'ਤੇ ਜਾ ਕੇ ਲੱਗੇ ਸੀਸ ਝੁਕਾਉਣ
ਅੱਜ ਹੋਈ ਭਰਮਾਰ ਬਈ ਬਾਬਿਆਂ ਦੀ।
ਅਸੀਂ ਰੋਲੀ ਕੁਰਬਾਨੀ ਗੁਰੂ ਗੋਬਿੰਦ ਸਿੰਘ ਦੀ।

ਅੱਜ ਪਾਠ ਤੇ ਕੋਈ ਕਰਨਾ ਚਾਹੁੰਦਾ ਨਹੀਂ,
ਅੱਜ ਕੀਰਤਨ ਤੇ ਕੋਈ ਸੁਣਨਾ ਚਾਹੁੰਦਾ ਨਹੀਂ
ਘਰ ਵਿਚ ਸੀ.ਡੀ. ਤੋਂ ਗਾਣੇ ਸਿੱਖ ਸੁਣਨਾ ਚਾਹੁੰਦਾ
ਅੱਜ ਪੰਥ ਨੂੰ ਲੋੜ ਨਹੀਂ, ਐਸੇ ਸਿੰਘ ਦੀ।
ਯਾਦ ਕਰ ਲੈ ਸਿੱਖਾ ਕੁਰਬਾਨੀ ਗੁਰੂ ਗੋਬਿੰਦ ਸਿੰਘ ਦੀ।
ਧੰਨ ਏ ਕੁਰਬਾਨੀ ਗੁਰੂ ਗੋਬਿੰਦ ਸਿੰਘ ਦੀ।

ਪੰਥ ਨੂੰ ਲੋੜ ਹੈ ਐਸੇ ਗੁਰਸਿੱਖ ਦੀ,
ਜੋ ਨਿਤਨੇਮ ਸਵੇਰੇ ਕਰਦਾ ਹੋਵੇ।
ਸ਼ਾਮੀਂ ਰਹਰਾਸਿ ਤੇ ਸੋਹਿਲਾ ਪੜ੍ਹਦਾ ਹੋਵੇ।
ਜੀਵਨ ਬਿਤਾਵੇ ਆਪਣਾ ਵਾਹਿਗੁਰੂ ਦੇ ਭਾਣੇ ਅੰਦਰ।

ਆਪਣੇ ਬੱਚਿਆਂ ਨੂੰ ਜੋ ਸਿੱਖਿਆ ਦੇਵੇ,
ਗੁਰੂ ਗ੍ਰੰਥ ਸਾਹਿਬ ਦੇ ਚਰਨੀਂ ਲਾਵੇ,
ਸਭ ਡੇਰਿਆਂ ਨੂੰ ਛੱਡ ਗੁਰਦੁਆਰੇ ਆਵੇ,
ਆਪ ਪੜ੍ਹੇ ਗੁਰਬਾਣੀ ਤੇ ਪੜ੍ਹਾਵੇ ਹੋਰਾਂ ਨੂੰ।
ਐਸੇ ਸਿੱਖ ਤੇ ਹੋਵੇਗੀ ਮਿਹਰਬਾਨੀ,
ਗੁਰੂ ਗੋਬਿੰਦ ਸਿੰਘ ਦੀ।

ਤਦ ਹੋਊ ਸੁਪਨਾ ਪੂਰਾ ਗੁਰੂ ਗੋਬਿੰਦ ਸਿੰਘ ਦਾ।
ਜਿਨ੍ਹਾਂ ਬਖਸ਼ਿਆ ਤੈਨੂੰ ਨਾਮ ਕੌਰ ਸਿੰਘ ਦਾ।
'ਸੁੰਨੜਾਪੁਰੀ' ਪ੍ਰਣ ਲਊ, ਅੱਜ ਤੋਂ ਰੱਖਾਂਗੇ
ਕੇਸ ਆਪਣੇ ਬੱਚਿਆਂ ਦੇ, ਤੇ ਲਿਆਵਾਂਗੇ,
ਉਨ੍ਹਾਂ ਨੂੰ ਸ਼ਰਨ ਗੁਰੂ ਗੋਬਿੰਦ ਸਿੰਘ ਦੀ।

*ਪਿੰਡ : ਰਾਮਪੁਰ ਸੁੰਨੜਾ, ਤਹਿ: ਫਗਵਾੜਾ, ਜ਼ਿਲ੍ਹਾ-ਕਪੂਰਥਲਾ

ਨਿੱਕੀ ਕਹਾਣੀ

# ਸਿੰਘ ਬੁੱਕੇ ਮ੍ਰਿਗਾਵਲੀ

✍ ਨਿਰਮਲ ਸਿੰਘ ਕੰਧਾਵਲੀ (ਯੂ.ਕੇ.)

ਕਰਮ ਸਿੰਘ ਜਦੋਂ ਗੁਰਦੁਆਰੇ ਦੇ ਲੰਗਰ-ਹਾਲ 'ਚ ਪਹੁੰਚਿਆ ਤਾਂ ਉਹਨੇ ਦੇਖਿਆ ਕਿ ਗ੍ਰੰਥੀ ਸਿੰਘ ਦੇ ਨਾਲ ਬੈਠੇ ਹੋਰ ਤਿੰਨ ਚਾਰ ਸਿੰਘ ਚਾਹ-ਪਾਣੀ ਛਕ ਰਹੇ ਸਨ। ਭਾਰਤ ਤੋਂ ਆਏ ਹੋਏ ਰਾਗੀ ਜਥੇ ਦੇ ਸਿੰਘ ਲਗਦੇ ਸਨ। ਉਨ੍ਹਾਂ ਤੋਂ ਥੋੜ੍ਹੀ ਦੂਰ ਹੀ ਬੈਠਾ ਇਕ ਮੋਨਾ ਵਿਅਕਤੀ ਪੰਜਾਬੀ ਦਾ ਇਕ ਹਫ਼ਤਾਵਾਰੀ ਅਖ਼ਬਾਰ ਪੜ੍ਹ ਰਿਹਾ ਸੀ। ਕਰਮ ਸਿੰਘ ਦੇ ਇਕ ਪੁਰਾਣੇ ਜਾਣੂ ਵੱਲੋਂ ਅੱਜ ਗੁਰਦੁਆਰੇ ਵਿਚ ਸ਼ਾਮ ਦਾ ਲੰਗਰ ਸੀ ਤੇ ਉਹਨੇ ਕਰਮ ਸਿੰਘ ਨੂੰ ਆਉਣ ਲਈ ਬਹੁਤ ਤਾਕੀਦ ਕੀਤੀ ਸੀ।

ਉਹਨੇ ਸਭ ਨੂੰ ਫ਼ਤਿਹ ਬੁਲਾਈ। ਗ੍ਰੰਥੀ ਸਿੰਘ ਨੇ ਉਹਦੇ ਵਲ ਇਕ ਖ਼ਾਲੀ ਪਈ ਕੁਰਸੀ ਖਿਸਕਾ ਦਿੱਤੀ ਤੇ ਬੈਠਣ ਲਈ ਕਿਹਾ। ਉਹ ਸਾਰੇ ਜਣੇ ਚਾਹ ਪਕੌੜੇ ਛਕਣ ਦੇ ਨਾਲ ਨਾਲ ਸਿੱਖ ਮਸਲਿਆਂ ਨਾਲ ਸੰਬੰਧਿਤ ਗੱਲਾਂ ਵੀ ਕਰ ਰਹੇ ਸਨ ਪਰ ਹਰੇਕ ਗੱਲ ਨੂੰ ਹਾਸੇ-ਠੱਠੇ 'ਚ ਉਡਾ ਰਹੇ ਸਨ। ਉਹਨਾਂ 'ਚੋਂ ਇਕ ਨੇ ਤਾਂ ਸਿੱਖਾਂ ਨਾਲ ਸੰਬੰਧਿਤ, ਹਿੰਦੀ ਅਤੇ ਪੰਜਾਬੀ, ਰਲੀ ਮਿਲੀ ਭਾਸ਼ਾ 'ਚ ਇਕ ਚੁਟਕਲਾ ਵੀ ਸੁਣਾਇਆ ਜਿਸ ਨਾਲ ਸਿੱਖਾਂ ਦੀ ਹੇਠੀ ਹੁੰਦੀ ਸੀ।

ਕਰਮ ਸਿੰਘ ਨੇ ਖ਼ੁਦ ਵੀ ਫ਼ੌਜ ਵਿਚ ਗ੍ਰੰਥੀ ਦੀ ਨੌਕਰੀ ਕੀਤੀ ਸੀ। ਉਹਦੇ ਵੱਡੇ ਵਡੇਰਿਆਂ ਨੇ ਜੈਤੋ ਦੇ ਮੋਰਚੇ ਵਿਚ ਅੱਗੇ ਹੋ ਕੇ ਡਾਂਗਾਂ ਖਾਧੀਆਂ ਸਨ। ਉਹਨੂੰ ਇਹ ਚੰਗਾ ਨਾ ਲੱਗਾ ਕਿ ਗੁਰੂ-ਘਰ ਦਾ ਗ੍ਰੰਥੀ ਤੇ ਪ੍ਰਚਾਰਕ ਸਿੱਖ ਧਰਮ ਨੂੰ ਦਰਪੇਸ਼ ਆ ਰਹੇ ਏਨੇ ਗੰਭੀਰ ਮਸਲਿਆਂ ਨੂੰ ਇੰਜ ਹਾਸੇ-ਠੱਠੇ ਵਿਚ ਉਡਾ ਰਹੇ ਹੋਣ। ਜਦੋਂ ਉਹਦੇ ਕੋਲੋਂ ਹੋਰ ਬਰਦਾਸ਼ਤ ਕਰਨੋਂ ਬਾਹਰ ਹੋ ਗਿਆ ਤਾਂ ਉਹਨੇ ਖੰਘੂਰਾ ਮਾਰ ਕੇ ਸਾਰਿਆਂ ਨੂੰ ਵੰਗਾਰ ਪਾਈ ਕਿ ਸਿੱਖ ਧਰਮ ਵਿਚ ਫੈਲ ਰਹੇ ਮਨਮੱਤ ਅਤੇ ਬ੍ਰਾਹਮਣਵਾਦੀ ਕਰਮ-ਕਾਂਡ ਨੂੰ ਠੱਲ੍ਹ ਪਾਉਣ ਲਈ ਗ੍ਰੰਥੀਆਂ ਅਤੇ ਪ੍ਰਚਾਰਕਾਂ ਨੂੰ ਅੱਗੇ ਹੋ ਕੇ ਜੂਝਣਾ ਚਾਹੀਦਾ ਹੈ ਨਾ ਕਿ ਹਾਸੇ-ਮਜ਼ਾਕ ਵਿਚ ਗੱਲਾਂ ਉਡਾਉਣੀਆਂ ਚਾਹੀਦੀਆਂ ਹਨ। ਉਹਦੀ ਗੱਲ ਸੁਣ ਕੇ ਉਹ ਸਾਰੇ ਇਵੇਂ ਸਾਵਧਾਨ ਹੋ ਗਏ ਜਿਵੇਂ ਉਸ ਨੇ ਉਹਨਾਂ ਵਲ ਦੋਨਾਲੀ ਤਾਣ ਦਿੱਤੀ ਹੋਵੇ। "ਬਜ਼ੁਰਗੋ, ਪ੍ਰਚਾਰਕ ਕੀਹਦੇ ਕੀਹਦੇ ਮਗਰ ਡਾਂਗਾਂ ਕੱਢੀ ਫਿਰਨ" ਜਥੇ ਦੇ ਆਗੂ ਲਗਦੇ ਕੱਕੀ ਜਿਹੀ ਦਾੜ੍ਹੀ ਵਾਲੇ ਸਿੰਘ ਨੇ ਕਰਮ ਸਿੰਘ 'ਤੇ ਉਲਟਾ ਵਾਰ ਕਰ ਦਿੱਤਾ।

"ਗੁਰਮੁਖੋ, ਮੈਂ ਕਦ ਕਿਹਾ ਕਿ ਲੋਕਾਂ ਮਗਰ ਡਾਂਗਾਂ ਲੈ ਕੇ ਫਿਰੋ, ਮੈਂ ਤਾਂ ਸੱਚ 'ਤੇ ਪਹਿਰਾ ਦੇਣ ਦੀ ਗੱਲ ਕੀਤੀ ਐ, ਗੁਰ-ਸ਼ਬਦ ਦੀ ਸਹੀ ਸੋਧ ਦੇਣ ਲਈ ਪ੍ਰਚਾਰਕਾਂ ਤੇ ਗ੍ਰੰਥੀਆਂ ਦੇ ਮੋਢਿਆਂ ਉੱਪਰ ਈ ਜ਼ਿੰਮੇਵਾਰੀ ਆਉਂਦੀ ਐ" ਕਰਮ ਸਿੰਘ ਨੇ ਬੜੀ ਨਿਮਰਤਾ ਨਾਲ ਆਪਣੀ ਗੱਲ ਸਪਸ਼ਟ ਕੀਤੀ।

"ਪਰ ਬਜ਼ੁਰਗੋ, ਤੁਹਾਡੀ ਗੱਲ ਤੋਂ ਤਾਂ ਇਹੀ ਜਾਪਦੈ ਪਈ ਪ੍ਰਚਾਰਕ ਘਰ ਘਰ ਜਾ ਕੇ ਲੋਕਾਂ ਨਾਲ ਲੜਨ", ਐਤਕੀਂ ਇਕ ਹੋਰ ਜਣਾ ਬੋਲਿਆ।

ਕਰਮ ਸਿੰਘ ਬੜੇ ਹੀ ਠਰ੍ਹੰਮੇ ਵਾਲਾ ਵਿਅਕਤੀ ਸੀ। ਫ਼ੌਜ ਦੀ ਨੌਕਰੀ ਨੇ ਉਹਨੂੰ ਅਨੁਸ਼ਾਸਨ ਵਿਚ ਰਹਿਣਾ ਸਿਖਾਇਆ ਸੀ। ਐਹੋ ਜਿਹੀਆਂ ਰੁੱਖੀਆਂ ਗੱਲਾਂ ਸੁਣ ਕੇ ਵੀ ਉਹਦਾ ਚਿਹਰਾ ਸ਼ਾਂਤ ਸੀ। ਉਹ ਅਜੇ ਕੁਝ ਕਹਿਣ ਹੀ ਲੱਗਾ ਸੀ ਕਿ ਗ੍ਰੰਥੀ ਬੋਲ ਪਿਆ, "ਭਾਈ ਸਾਬ੍ਹ ਜੀ, ਆਬਦੇ ਆਬਦੇ ਘਰੇ ਬੈਠੋ ਤੇ ਆਬਦੇ ਨਿਆਣੇ ਪਾਲੋ, ਜੋ ਹੁੰਦਾ ਹੋਈ ਜਾਣ ਦਿਓ। ਇਹ ਤੁਹਾਡੇ ਤੇ ਸਾਡੇ ਵੱਸ ਦੀ ਗੱਲ ਨਈਂ। ਤੁਸੀਂ ਗਰਮਾ-ਗਰਮ ਪਕੌੜੇ ਛਕੋ ਤੇ ਲੈਚੀਆਂ ਵਾਲੀ ਚਾਹ ਦਾ ਅਨੰਦ ਮਾਣੋ", ਏਨੀ ਗੱਲ ਕਹਿ ਕੇ ਗ੍ਰੰਥੀ ਮੁੱਛਾਂ 'ਚ ਖ਼ਚਰੀ ਜਿਹੀ ਹਾਸੀ ਹੱਸਿਆ। ਉਹਦਾ ਹਾਸਾ ਕਰਮ ਸਿੰਘ ਦੇ ਦਿਲ ਨੂੰ ਚੀਰ ਗਿਆ।

ਥੋੜ੍ਹੀ ਦੂਰ ਬੈਠਾ ਮੋਨਾ ਵਿਅਕਤੀ ਅਖ਼ਬਾਰ ਦੇ ਉੱਪਰੋਂ ਦੀ ਝਾਕ ਕੇ ਉਨ੍ਹਾਂ ਦੀ ਗੱਲ ਬਾਤ ਵਿਚ ਪੂਰੀ ਦਿਲਚਸਪੀ ਲੈ ਰਿਹਾ ਸੀ। ਗ੍ਰੰਥੀ ਦੀ ਥੋਥੀ ਜਿਹੀ ਦਲੀਲ ਸੁਣ ਕੇ ਉਸ ਤੋਂ ਰਹਿ ਨਾ ਹੋਇਆ ਤੇ ਉਹ ਬੋਲ ਉੱਠਿਆ, "ਭਾਈ ਸਾਹਿਬ ਜੀ, ਇਨ੍ਹਾਂ ਬਜ਼ੁਰਗਾਂ ਨੇ ਤੁਹਾਡੇ ਡਾਂਗ ਤਾਂ ਨਈਂ ਮਾਰ ਦਿੱਤੀ, ਤੁਸੀਂ ਸਾਰੇ ਈ ਕਾਂਵਾਂ ਵਾਂਗ ਏਹਨਾਂ ਦੇ ਮਗਰ ਪੈ ਗਏ ਓ।ਆਹ ਗ੍ਰੰਥੀ ਸਾਬ੍ਹ ਲੋਕਾਂ ਨੂੰ ਘਰੀਂ ਬੈਠਣ ਦੀ ਸਲਾਹ ਦਿੰਦੇ ਆ, ਘਰੋਂ ਖਾ ਕੇ ਇਨ੍ਹਾਂ ਨੂੰ ਮੱਤ ਕੌਣ ਦੇਵੇ ਪਈ ਜੇ ਗੁਰੂ ਨਾਨਕ ਸਾਬ੍ਹ ਵੀ ਘਰੇ ਬੈਠੇ ਰਹਿੰਦੇ ਤੇ ਜੇ ਦਸਮ ਪਾਤਸ਼ਾਹ ਘਰ-ਬਾਰ ਲੁਟਾ ਕੇ ਮਾਛੀਵਾੜੇ ਦੇ ਜੰਗਲਾਂ 'ਚ ਸੂਲਾਂ ਨਾਲ ਪੈਰ ਨਾ ਪੜਵਾਉਂਦੇ ਤਾਂ ਇਹ ਭਾਈ ਸਾਬ੍ਹ ਵੀ ਅੱਜ ਤੌੜੇ ਜਿੱਡੀ ਗੋਗੜ ਕੱਢੀ ਇੱਥੇ ਗੁਰਦੁਆਰੇ 'ਚ ਨਾ ਬੈਠਾ ਹੁੰਦਾ, ਇਹਨੇ ਵੀ ਕਿਤੇ ਮਸੀਤ 'ਚ ਬਾਂਗਾਂ ਦਿੰਦੇ ਹੋਣਾ ਸੀ। ਗੁਰੂ ਬਾਬਾ ਜੀ ਨੇ ਠੀਕ ਹੀ ਤੁਹਾਡੇ ਵਰਗਿਆਂ ਲਈ ਹੀ ਲਿਖਿਆ ਸੀ,

**"ਰੋਟੀਆ ਕਾਰਣਿ ਪੂਰਹਿ ਤਾਲ॥"**

(੪੬੫)

ਮੋਨੇ ਭਾਈਬੰਦ ਦੇ ਬੋਲ ਅਣੀਆਲੇ ਤੀਰਾਂ ਵਾਂਗ ਚੱਲ ਰਹੇ ਸਨ। ਉਹ ਸਾਰਾ ਟੋਲਾ ਇਵੇਂ ਚੁੱਪ ਕਰ ਗਿਆ ਸੀ ਜਿਵੇਂ ਸੱਪ ਸੁੰਘ ਗਿਆ ਹੋਵੇ।

ਗ੍ਰੰਥੀ ਤਾਂ ਰਹਰਾਸਿ ਦੀ ਤਿਆਰੀ ਕਰਨ ਦੇ ਬਹਾਨੇ ਖਿਸਕ ਗਿਆ ਸੀ ਤੇ ਬਾਕੀ ਦੇ ਵਾੜ 'ਚ ਫਸੇ ਬਿੱਲੇ ਵਾਂਗ ਆਲਾ-ਦੁਆਲਾ ਝਾਕ ਰਹੇ ਸਨ।

• • •

**ਗੁਰਬਾਣੀ ਪੜ੍ਹੋ | ਗੁਰਬਾਣੀ ਸੁਣੋ | ਗੁਰਬਾਣੀ ਵਿਚਾਰੋ**

# ਦੁਖੁ ਤਦੇ ਜਾ ਵਿਸਰਿ ਜਾਵੈ

ਅਜੀਤ ਸਿੰਘ, ਇੰਚਾਰਜ ਸਰਕਲ ਲਖਨਊ, ਸਿੱਖ ਮਿਸ਼ਨਰੀ ਕਾਲਜ (ਲੁਧਿ:)

ਉਪਰੋਕਤ ਤੁਕ ਨਾਲ ਸ਼ੁਰੂ ਹੁੰਦੇ ਮਾਝ ਰਾਗ ਦੇ ਇਸ ਸ਼ਬਦ ਰਾਹੀਂ ਪੰਚਮ ਪਾਤਸ਼ਾਹ ਗੁਰੂ ਅਰਜਨ ਸਾਹਿਬ ਜੀ, ਅਸਾਂ ਨੂੰ ਉਪਦੇਸ਼ ਦੇਂਦੇ ਹਨ ਕਿ ਬੰਦਾ ਕੇਵਲ ਤਾਂ ਹੀ ਦੁੱਖ ਉਠਾਉਂਦਾ ਹੈ, ਜਦ ਉਹ, ਪ੍ਰਭੂ ਪਰਮੇਸ਼ਰ ਦੇ ਨਾਮ ਨੂੰ ਵਿਸਾਰ ਦੇਂਦਾ ਹੈ।

ਅੱਗੇ ਗੁਰਦੇਵ ਵਿਚਾਰ ਬਖ਼ਸ਼ਦੇ ਹਨ :

**ਸਿਮਰਤ ਨਾਮੁ ਸਦਾ ਸੁਹੇਲਾ,**
**ਜਿਸੁ ਦੇਵੈ ਦੀਨ ਦਇਆਲਾ ਜੀਉ॥**
*(੯੮)*

ਭਾਵ ਨਾਮ ਦਾ ਅਰਾਧਨ, ਸਿਮਰਨ ਕਰਨ ਨਾਲ, ਉਹ (ਬੰਦਾ) ਹਮੇਸ਼ਾ ਲਈ ਸੁਖੀ ਹੋ ਜਾਂਦਾ ਹੈ, ਅਤੇ ਨਾਮ ਦੀ ਪ੍ਰਾਪਤੀ ਹੁੰਦੀ ਹੈ ਜਿਸ ਨੂੰ ਉਹ ਦੀਨ ਦਿਆਲ, ਤ੍ਰੁਠ ਕੇ ਕ੍ਰਿਪਾ ਕਰੇ।

**ਸਤਿਗੁਰੁ ਮੇਰਾ ਵਡ ਸਮਰਥਾ॥**
**ਜੀਇ ਸਮਾਲੀ ਤਾ ਸਭੁ ਦੁਖੁ ਲਥਾ॥**
*(੯੮)*

ਪਰਮ ਪਿਤਾ ਪਰਮਾਤਮਾ ਸਰਬ ਕਲਾ ਸਮਰੱਥ ਹੈ ਅਤੇ ਜੇਕਰ ਮੈਂ ਆਪਣੇ ਮਨ 'ਚ ਉਸਦਾ ਚਿੰਤਨ, ਸਿਮਰਨ ਕਰਾਂ ਤਾਂ ਮੇਰੇ ਦੁੱਖ ਦੂਰ ਹੋ ਜਾਂਦੇ ਹਨ, ਦੁੱਖਾਂ ਦਾ ਹਰਨ ਹੋ ਜਾਂਦਾ ਹੈ।

ਅੱਜ ਸਾਰੇ ਸਮਾਜ ਵਿਚ ਅਤੇ ਵਿਸ਼ੇਸ਼ਕਰ ਸਿੱਖ ਸਮਾਜ ਵਿਚ ਗ੍ਰਹਿਸਤ ਸੰਬੰਧ ਬਹੁਤ ਹੀ ਤਰਸਯੋਗ ਅਵਸਥਾ ਵਿਚ ਵਿਚਰ ਰਹੇ ਹਨ।

ਦੇਸ਼ ਹੋਵੇ ਜਾਂ ਵਿਦੇਸ਼, ਪੰਜਾਬ ਹੋਵੇ ਜਾਂ ਗੁਜਰਾਤ ਜਾਂ ਉੱਤਰ ਪ੍ਰਦੇਸ਼, ਸਿੱਖ ਪਰਿਵਾਰਾਂ ਵਿਚ ਹੋਈਆਂ ਸ਼ਾਦੀਆਂ ਵਿਚ ਛੇ ਮਹੀਨੇ ਦੇ ਅੰਦਰ ਹੀ ਤ੍ਰੇੜਾਂ ਪੈਣ ਦੇ ਕਈ ਮਾਮਲੇ ਦੇਖਣ ਸੁਣਨ ਨੂੰ ਆ ਜਾਂਦੇ ਹਨ, ਦੋਨੋਂ ਧਿਰਾਂ ਆਪਣੇ ਆਪ ਨੂੰ ਬਿਲਕੁਲ ਨਿਰਦੋਸ਼ ਦੱਸਦਿਆਂ–ਗੱਲਾਂ ਸੁਣਾਉਂਦੀਆਂ ਹਨ। ਬੜਾ ਹੀ ਭੈੜਾ ਸਮਾਂ ਆ ਗਿਆ ਜਦਕਿ ਹਰ ਕੋਈ, ਇੱਕ ਦੂਜੇ ਪ੍ਰਤੀ ਭਰਪੂਰ ਜਾਣਕਾਰੀ ਲੈਣ ਉਪਰੰਤ 4-6 ਮਹੀਨੇ ਦੀ ਵਿਚਾਰ ਅਤੇ ਆਪਸੀ ਗੱਲ ਬਾਤ ਦੇ ਬਾਅਦ ਹੀ ਰਿਸ਼ਤੇ ਪੱਕੇ ਕਰਦੇ ਹਨ, ਪਰ ਇਹ ਕਿਤਨੇ ਪੱਕੇ ਹੋਏ 2–3 ਮਹੀਨਿਆਂ 'ਚ ਲੱਛਣ ਦਿਖਣ ਲੱਗਦੇ ਹਨ।... ਗੁਰੂ ਸਾਹਿਬ ਸੁਮੱਤ ਬਖ਼ਸ਼ਣ।

ਅਸਲ ਵਿਚ ਇਸ ਸਭ ਦਾ ਮੂਲ ਕਾਰਨ ਇਸ ਸ਼ਬਦ ਨਾਲ ਸਮਝ ਆ ਜਾਂਦਾ ਹੈ। ਅੱਜ ਦੇ ਇਸ ਬਾਹਰੀ ਚਮਕ-ਦਮਕ ਅਤੇ ਮਾਇਆਵੀ ਯੁੱਗ ਵਿਚ ਅਸੀਂ ਸਿਰਜਣਹਾਰ-ਅਕਾਲ ਪੁਰਖ, ਪ੍ਰਭੂ ਪਰਮਾਤਮਾ ਨੂੰ ਬਿਲਕੁਲ ਹੀ ਵਿਸਾਰ ਦਿੱਤਾ ਹੈ। ਆਧੁਨਿਕ ਸਮੇਂ, ਅਸੀਂ ਸਾਰੇ ਆਪਣੇ ਆਪ ਨੂੰ ਬਹੁਤਾ ਸਿਆਣੇ, ਜ਼ਿਆਦਾ ਪੜ੍ਹੇ ਲਿਖੇ ਸਮਝਣ ਦੇ ਕਾਰਨ, ਨਿਮਰਤਾ, ਮਿੱਠ ਬੋਲੜਾ ਅਤੇ ਸਹਿਣਸ਼ੀਲਤਾ ਜਿਹੇ ਗੁਣਾਂ ਨੂੰ ਵਿਸਾਰ ਕੇ, ਮੈਂ, ਮੇਰੇ ਤੋਂ ਚੰਗਾ/ਸ੍ਰੇਸ਼ਟ ਕੌਣ, ਅਤੇ ਮੈਂ ਹੀ ਵਰਗੀਆਂ ਗੱਲਾਂ 'ਤੇ ਅੜ ਕੇ, ਈਗੋ (ਹਉਮੈ) ਵਿਚ ਫਸ ਗਏ ਹਾਂ।

ਦੇਖਣ ਵਿਚ ਆਉਂਦਾ ਹੈ ਕਿ ਅੱਜ ਤੋਂ ਪੰਜਾਹ ਕੁ ਸਾਲ ਪਹਿਲਾਂ ਸਾਡੇ ਹੀ ਸਿੱਖ ਸਮਾਜ ਵਿਚ ਘਰ ਛੋਟੇ ਤੇ ਆਮਦਨ ਘੱਟ ਹੁੰਦੀ ਸੀ। ਪਰ ਪਰਿਵਾਰ ਵੱਡੇ ਤੇ ਸਾਂਝੇ ਹੁੰਦੇ ਸਨ, ਤਕਲੀਫ਼ਾਂ ਅੱਜ ਨੂੰ ਦੇਖਦਿਆਂ ਬਹੁਤ ਸਨ ਪਰ ਆਪਸ ਵਿਚ ਪਿਆਰ ਸੀ ਰਿਸ਼ਤਿਆਂ ਵਿਚ ਖਟਾਸ ਨਹੀਂ ਸੀ; ਰਿਸ਼ਤੇ ਨਿਭਾਏ ਜਾਂਦੇ ਸਨ, ਕੁਝ ਵੱਧ ਘੱਟ ਹੋਣ 'ਤੇ ਮੁਆਫ਼ੀ ਜਾਂ ਭੁੱਲ ਗਿਆ/ਗਈ ਕਹਿ ਕੇ ਰਿਸ਼ਤੇ ਸੱਜਰੇ ਕਰ ਲਏ ਜਾਂਦੇ ਸਨ।

ਵਿਆਹ ਸਮੇਂ ਵੀ, ਇਹ ਨਿਯਮ ਜਿਹਾ ਸੀ ਕਿ ਗੁਰੂ ਦੀ ਹਜ਼ੂਰੀ ਵਿਚ ਲਾਵਾਂ ਹੋਣ ਉਪਰੰਤ ਗ੍ਰੰਥੀ ਸਿੰਘ ਜਾਂ ਕੋਈ ਵਿਦਵਾਨ ਖੜ੍ਹਾ ਹੋ ਕੇ ਨਵਦੰਪਤੀ ਨੂੰ ਵਧਾਈ ਦੇ ਨਾਲ ਗ੍ਰਹਿਸਤ ਜੀਵਨ ਦੀਆਂ ਗੁੰਝਲਾਂ ਦੀ ਸੋਝੀ ਦੇਂਦਿਆਂ "ਗੁਰੂ ਅਮਰਦਾਸ ਜੀ ਨੇ ਆਪਣੇ ਬੇਟੀ ਬੀਬੀ ਭਾਨੀ ਨੂੰ ਦਿੱਤੇ ਤਿੰਨ "ਭ" – "ਭਲਾ ਜੀ, ਭੁੱਲੀ ਜੀ ਅਤੇ ਭਾਣਾ ਜੀ" ਦੀ ਵਿਆਖਿਆ ਕਰਕੇ ਇਹ ਅਵੱਸ਼ ਸਮਝਾਉਂਦੇ ਸਨ ਕਿ ਪਰਿਵਾਰ ਦੇ ਵੱਡੇ ਜੋ ਕਹਿਣ ਉਨ੍ਹਾਂ ਨੂੰ ਭਲਾ ਜੀ/ਚੰਗਾ ਜੀ, ਸੱਤ ਬਚਨ ਕਹਿ ਕੇ ਸੁਣਨਾ ਤੇ ਮੰਨਣਾ–ਗ੍ਰਹਿਸਤ ਜੀਵਨ ਦਾ ਸਭ ਤੋਂ ਵੱਡਾ ਗੁਣ ਹੈ। ਇਸੇ ਤਰ੍ਹਾਂ ਕੰਮ ਵਿਚ ਕੋਈ ਗ਼ਲਤੀ ਹੋ ਜਾਣ 'ਤੇ ਆਪਣੀ ਗ਼ਲਤੀ ਮੰਨਦਿਆਂ ਭੁੱਲੀ ਜੀ, ਸੱਾਰੀ (Sorry) ਮੈਥੋਂ ਭੁੱਲ ਹੋ ਗਈ, ਕਹਿਣ ਨਾਲ ਸਾਰੇ ਕੰਮ ਸਵਰ ਜਾਂਦੇ ਹਨ ਅਤੇ ਦੁੱਖ ਸੁਖ ਵੇਲੇ ਭਾਣਾ, ਜਿਵੇਂ ਉਸ ਪ੍ਰਭੂ ਦੀ ਮਰਜ਼ੀ ਨਾਲ ਵਿਗੜੇ ਕੰਮ ਵੀ ਸਫਲ ਹੋ ਜਾਂਦੇ ਹਨ।

ਪਰ ਹੁਣ ਇਹ ਉਪਦੇਸ਼, ਇਹ ਸੇਧਾਂ ਕੋਈ ਦੇ ਕੇ, ਕੋਈ ਸੁਣ ਕੇ ਹੀ ਰਾਜ਼ੀ ਨਹੀਂ, ਨਾ ਕਿਸੇ ਨੂੰ ਸੁਣਨ ਦਾ ਸਮਾਂ ਹੈ, ਕਿਉਂਕਿ 'ਅਨੰਦ ਕਾਰਜ' ਦੀ ਰਸਮ ਨੂੰ ਤਾਂ ਅਸੀਂ ਸਾਰੇ ਅੱਧੇ ਘੰਟੇ ਵਿਚ ਨਿਬੇੜਨਾ ਚਾਹੁੰਦੇ ਹਾਂ।

ਸ਼ਬਦ ਦੇ ਦੂਜੇ ਪਦੇ ਵਿਚ ਗੁਰੂ ਸਾਹਿਬ ਬਖ਼ਸ਼ਿਸ਼ ਕਰਦੇ ਹਨ :

ਕਿ ਪਰਮਾਤਮਾ, ਸਤਿਗੁਰੂ ਹਰ ਤਰ੍ਹਾਂ ਸਮਰੱਥ, ਸਭ ਕੁਝ ਕਰਨ ਯੋਗ ਹਨ ਜੇਕਰ ਜੀਵ ਉਸ ਸਰਬ ਕਲਾ ਸਮਰੱਥ ਨੂੰ ਮਨ, ਚਿੱਤ ਰਾਹੀਂ ਯਾਦ ਰੱਖੇ ਤਾਂ ਸਗਲੇ ਦੁੱਖਾਂ ਦੀ ਨਵਿਰਤੀ ਹੋ ਸਕਦੀ ਹੈ, ਪਰਮੇਸ਼ਰ ਦੇ ਗੁਣ ਨਿਮਰਤਾ, ਮਿਠਬੋਲੜਾ ਜੀ ਆਦਿ ਦੇ ਧਾਰਨੀ ਬਣਨ ਨਾਲ ਦੁੱਖ ਨੇੜੇ ਹੀ ਨਹੀਂ ਆਉਣਗੇ।

ਇਸ ਲਈ ਇਹ ਬਿਲਕੁਲ ਸਪੱਸ਼ਟ ਹੈ ਕਿ, ਸੁਚੱਜੇ ਗ੍ਰਹਿਸਤ ਜੀਵਨ ਦੇ ਲਈ ਗੁਰੂ ਹੁਕਮ ਅਨੁਸਾਰ :

**ਧਨ ਪਿਰੁ ਏਹਿ ਨ ਆਖੀਅਨਿ,**
**ਬਹਨਿ ਇਕਠੇ ਹੋਇ॥**
**ਏਕ ਜੋਤਿ ਦੁਇ ਮੂਰਤੀ**
**ਧਨ ਪਿਰੁ ਕਹੀਐ ਸੋਇ॥** *(੭੮੮)*

ਬਣ ਕੇ ਪਤੀ-ਪਤਨੀ ਨੂੰ ਇਕ ਦੂਜੇ ਲਈ ਸਹਿਯੋਗ, ਮਿਲਵਰਤਨ ਨਾਲ, ਇਹ ਜੀਵਨ ਪੰਧ, ਸੁਖਾਲਾ ਅਤੇ ਨਿਰਵਿਘਨ ਹੋ ਸਕਦਾ ਹੈ।

ਗੁਰੂ ਸਾਹਿਬ ਸਭ ਨੂੰ ਸੁਮੱਤ ਬਖ਼ਸ਼ਣ।

• • •

# ਕਲਮ ਤੇ ਇਲਮ ਦੇ ਧਨੀ ਗਿਆਨੀ ਦਿੱਤ ਸਿੰਘ ਜੀ

ਡਾ. ਅਮਰੀਕ ਸਿੰਘ ਸ਼ੇਰ ਖਾਂ*

ਮਹਾਨ ਵਿਦਵਾਨ, ਕਹਿਣੀ ਤੇ ਕਥਨੀ ਦੇ ਸੂਰੇ ਗਿਆਨੀ ਦਿੱਤ ਸਿੰਘ ਜੀ ਦਾ ਜਨਮ 21 ਅਪ੍ਰੈਲ 1850 ਈ. ਨੂੰ ਅਜੋਕੇ ਫ਼ਤਿਹਗੜ੍ਹ ਸਾਹਿਬ ਜ਼ਿਲ੍ਹੇ ਦੇ ਪਿੰਡ ਨੰਦਪੁਰ ਕਲੌੜ 'ਚ ਸੰਤ-ਆਤਮਾ ਸ: ਦੀਵਾਨ ਸਿੰਘ ਦੇ ਘਰ ਮਾਤਾ ਰਾਮ ਕੌਰ ਦੀ ਸੁਭਾਗੀ ਕੁੱਖੋਂ ਹੋਇਆ। ਆਪ ਜੀ ਦੇ ਪਿਤਾ ਸ: ਦੀਵਾਨ ਸਿੰਘ ਜੀ ਬੇਸ਼ੱਕ ਰਵੀਦਾਸੀਆ ਘਰਾਣੇ ਨਾਲ ਸੰਬੰਧ ਰੱਖਦੇ ਸਨ ਪਰ ਉਹ ਕੱਪੜਾ ਬੁਣ ਕੇ ਪਰਿਵਾਰ ਦੀ ਰੋਟੀ-ਰੋਜ਼ੀ ਦਾ ਆਹਰ ਕਰਦੇ ਸਨ। ਪਿਤਾ ਸ: ਦੀਵਾਨ ਸਿੰਘ ਦੀ ਗੁਲਾਬਦਾਸੀ ਸੰਪਰਦਾ ਦੇ ਸੰਤਾਂ-ਮਹਾਂਪੁਰਸ਼ਾਂ ਨਾਲ ਕਾਫ਼ੀ ਨੇੜਤਾ ਸੀ। ਉਹਨਾਂ ਦੇ ਪਿਤਾ ਨੇ ਨੌਂ ਸਾਲ ਦੀ ਉਮਰ ਦੇ ਬਾਲਕ ਦਿੱਤ ਸਿੰਘ ਨੂੰ ਖਰੜ ਨੇੜਲੇ ਪਿੰਡ ਤਿਓੜ ਵਿਖੇ ਸੰਤ ਗੁਰਬਖ਼ਸ਼ ਸਿੰਘ ਦੇ ਗੁਲਾਬਦਾਸੀ ਡੇਰੇ 'ਤੇ ਗੁਰਮੁਖੀ ਅਤੇ ਗੁਰਬਾਣੀ ਵਿੱਦਿਆ ਹਾਸਲ ਕਰਨ ਲਈ ਛੱਡ ਦਿੱਤਾ। ਆਪ ਜੀ ਨੇ ਇਸ ਡੇਰੇ ਵਿੱਚ ਰਹਿੰਦਿਆਂ ਹੀ ਗੁਰਬਾਣੀ ਵਿਖਿਆਨ ਤੋਂ ਇਲਾਵਾ ਵੇਦਾਂਤ ਤੇ ਨੀਤੀ-ਸ਼ਾਸਤਰ ਆਦਿ ਦੀ ਸਿੱਖਿਆ ਪ੍ਰਾਪਤ ਕੀਤੀ। ਏਸੇ ਨਗਰ ਦੇ ਹੀ ਰਹਿਣ ਵਾਲੇ ਦਇਆ ਨੰਦ ਨਾਂ ਦੇ ਇੱਕ ਉਸਤਾਦ ਤੋਂ ਉਰਦੂ ਦਾ ਭਾਸ਼ਾਈ ਗਿਆਨ ਵੀ ਹਾਸਲ ਕੀਤਾ। ਇੰਜ ਆਪ ਛੋਟੀ ਉਮਰੇ ਹੀ ਗੁਰਮੁਖੀ, ਸੰਸਕ੍ਰਿਤ ਅਤੇ ਉਰਦੂ ਆਦਿਕ ਦੇਸੀ ਭਾਸ਼ਾਵਾਂ 'ਤੇ ਚੰਗੀ ਪਕੜ ਬਣਾ ਗਏ।

ਆਪ ਆਪਣੀ ਜ਼ਹੀਨ-ਬੁੱਧੀ ਕਰਕੇ ਜਲਦ ਹੀ ਸੰਪਰਦਾਈ-ਸਫ਼ਾਂ 'ਚ ਹਰਮਨ ਪਿਆਰੇ ਹੋ ਗਏ। ਆਪ ਛੋਟੀ ਉਮਰੇ ਪ੍ਰਚਾਰ-ਵਹੀਰ ਦਾ ਹਿੱਸਾ ਬਣ ਕੇ ਪੰਜਾਬ ਦੇ ਕੋਨੇ-ਕੋਨੇ 'ਚ ਸਿੱਖੀ ਪ੍ਰਚਾਰ ਵਿੱਚ ਯੋਗਦਾਨ ਪਾਉਣ ਲੱਗੇ। ਪ੍ਰਚਾਰ ਦੌਰਿਆਂ ਦੌਰਾਨ ਹੀ ਆਪ ਦੀ ਮੁਲਾਕਾਤ ਉਸ ਸਮੇਂ ਦੀ ਮਾਇਆ-ਨਾਜ਼ ਹਸਤੀ ਪ੍ਰੋਫੈਸਰ ਗੁਰਮੁਖ ਸਿੰਘ ਨਾਲ ਹੋਈ। ਉਹਨਾਂ ਦੀ ਪ੍ਰੇਰਨਾ ਸਦਕਾ ਆਪ ਨੇ ਅਕਾਦਮਿਕ ਤਾਲੀਮ ਹਾਸਲ ਕਰਨ ਵੱਲ ਮੋੜਾ ਪਾਇਆ ਤੇ ਗਿਆਨੀ ਦੀ ਡਿਗਰੀ ਹਾਸਲ ਕਰਨ ਤੋਂ ਬਾਦ ਲਾਹੌਰ ਦੇ ਓਰੀਐਂਟਲ ਕਾਲਜ 'ਚ ਅਧਿਆਪਨ ਕਾਰਜ ਵਿੱਚ ਮਸਰੂਫ਼ ਹੋ ਗਏ। ਲਾਹੌਰ ਦੇ ਰਾਜਸੀ ਤੇ ਅਕਾਦਮਿਕ ਮਾਹੌਲ 'ਚ ਰਹਿੰਦਿਆਂ ਆਪ ਨੇ ਰਾਜਸੀ ਜ਼ੁਬਾਨ ਅੰਗਰੇਜ਼ੀ 'ਤੇ ਵੀ ਚੰਗੀ ਪਕੜ ਬਣਾ ਲਈ ਜਿਸ ਸਦਕਾ ਆਪ ਵਿਸ਼ਵ ਪੱਧਰੀ ਸਮਕਾਲੀ ਸਾਹਿਤ ਨੂੰ ਵਾਚਣ ਵੱਲ ਰੁਚਿਤ ਹੋ ਗਏ। ਆਪ ਹੁਣ ਸਨਾਤਨੀ ਵਿੱਦਿਆ ਤੋਂ ਇਲਾਵਾ ਗੁਰਬਾਣੀ, ਗੁਰ-ਇਤਿਹਾਸ ਤੇ ਅੰਗਰੇਜ਼ੀ ਸੱਭਿਆਚਾਰ ਆਦਿਕ ਹਰੇਕ ਪੱਖ ਦਾ ਲੋੜੀਂਦਾ ਗਿਆਨ ਹਾਸਲ ਕਰਕੇ ਹਰ ਵਰਤਾਰੇ ਨੂੰ ਇੱਕ ਸੱਜਰੇ ਨਜ਼ਰੀਏ ਤੋਂ ਦੇਖਣ ਦੇ ਕਾਬਲ ਹੋ ਚੁੱਕੇ ਸਨ। ਆਪ ਦੀ ਸਿੱਖਣ ਦੀ ਏਸੇ ਨਿਰੰਤਰ-ਰਵਾਨੀ ਨੇ ਹੀ ਆਪ ਨੂੰ ਉੱਨ੍ਹੀਵੀਂ ਤੇ ਵੀਹਵੀਂ ਸਦੀ ਦੀਆਂ ਮਹਾਨ ਸ਼ਖ਼ਸੀਅਤਾਂ 'ਚ ਸ਼ੁਮਾਰ ਹੋਣ ਦਾ ਮਾਣ ਦਿਵਾਇਆ ਹੈ।

ਬੇਸ਼ੱਕ ਪਹਿਲੇ ਪਹਿਲ ਦੂਜੇ ਸਿੱਖ ਆਗੂਆਂ ਵਾਂਗ ਆਪ ਜੀ ਦੀ ਨੇੜਤਾ ਵੀ ਆਰੀਆ ਸਮਾਜੀਆਂ ਨਾਲ ਕਾਫ਼ੀ ਸੀ ਪਰ ਹੁਣ ਇਹ ਆਰੀਆ ਸਮਾਜੀ ਆਪਣੇ ਧਰਮ-ਗੁਰੂ ਸੁਆਮੀ ਦਇਆਨੰਦ ਦੀ ਸਰਪ੍ਰਸਤੀ ਹੇਠ ਦੂਸਰੇ ਧਰਮ-ਪ੍ਰਚਾਰਕਾਂ ਨੂੰ ਠਿੱਠ ਕਰਨ ਦਾ ਕੋਈ ਵੀ ਮੌਕਾ ਅਜਾਈਂ ਨਹੀਂ ਜਾਣ ਦਿੰਦੇ ਸਨ। ਸੋ ਆਪ ਨੇ ਇੱਕ ਭਰੀ ਸਭਾ 'ਚ ਸੁਆਮੀ ਦਇਆਨੰਦ ਨੂੰ ਸਰੋਤਿਆਂ ਦੀ ਹਾਜ਼ਰੀ 'ਚ ਖੁੱਲ੍ਹੀ ਬਹਿਸ ਦੀ ਚੁਨੌਤੀ ਦਿੱਤੀ ਤੇ ਇਸ ਸੰਵਾਦੀ-ਬਹਿਸ 'ਚ ਲਗਾਤਾਰ ਤਿੰਨ ਵਾਰ ਉਸ ਨੂੰ ਪ੍ਰਤੱਖ ਰੂਪ 'ਚ ਹਰਾਇਆ। ਪ੍ਰੋਫੈਸਰ ਗੁਰਮੁਖ ਸਿੰਘ ਜੀ ਦੁਆਰਾ ਸ਼ੁਰੂ ਕੀਤੇ 'ਖ਼ਾਲਸਾ ਅਖ਼ਬਾਰ' ਨੂੰ ਵੀ ਆਪ ਨੇ ਅਨੇਕਾਂ ਦੁਸ਼ਵਾਰੀਆਂ ਦੇ ਬਾਵਜੂਦ ਆਖ਼ਰੀ ਸਵਾਸਾਂ ਤੱਕ ਚੱਲਦਾ ਰੱਖਿਆ। ਆਪ ਜੀ ਖ਼ਾਲਸਾ ਦੀਵਾਨ ਲਾਹੌਰ, ਖ਼ਾਲਸਾ ਅਖ਼ਬਾਰ ਲਾਹੌਰ, ਖ਼ਾਲਸਾ ਕਾਲਜ ਅੰਮ੍ਰਿਤਸਰ ਆਦਿਕ ਅਨੇਕਾਂ ਅਦਾਰਿਆਂ ਦੇ ਮੋਢੀਆਂ 'ਚ ਸ਼ੁਮਾਰ ਰਹੇ ਹਨ। ਆਪ ਨੇ ਕੁੱਲ 71 ਦੇ ਕਰੀਬ ਪੁਸਤਕਾਂ ਦੀ ਰਚਨਾ ਕੀਤੀ ਜਿਨ੍ਹਾਂ ਵਿੱਚ ਗੁਰੂ ਨਾਨਕ ਪ੍ਰਬੋਧ, ਗੁਰੂ ਅਰਜਨ ਚਰਿੱਤਰ, ਦੰਭ-ਬਿਦਾਰਨ, ਦੁਰਗਾ ਪ੍ਰਬੋਧ, ਪੰਥ-ਪ੍ਰਬੋਧ, ਮੇਰਾ ਤੇ ਸਾਧੂ ਦਇਆਨੰਦ ਦਾ ਸੰਵਾਦ, ਅਬਲਾ ਨਾਰੀ, ਗੁੱਗਾ ਗਪੌੜਾ ਤੋਂ ਇਲਾਵਾ ਅਨੇਕਾਂ ਸ਼ਹੀਦੀ ਪ੍ਰਸੰਗ ਜ਼ਿਕਰਯੋਗ ਹਨ। ਆਪ ਧਰਮ ਦੇ ਨਾਂ 'ਤੇ ਹੁੰਦੇ ਕਰਮ-ਕਾਂਡਾਂ ਦੇ ਸਖ਼ਤ ਵਿਰੋਧੀ ਸਨ। ਏਸੇ ਸੰਦਰਭ 'ਚ ਆਪ ਨੇ 'ਗੁੱਗਾ ਗਪੌੜਾ' ਦੇ ਨਾਂ ਥੱਲੇ ਇੱਕ ਪੂਰੀ ਪੁਸਤਕ ਛਪਵਾਈ ਜਿਸ ਵਿੱਚ ਗੁੱਗੇ ਦੇ ਨਾਂ 'ਤੇ ਲੋਕਾਂ 'ਚ ਪ੍ਰਚਾਰੇ ਜਾ ਚੁੱਕੇ ਅਨੇਕਾਂ ਲੋਕ-ਵਿਸ਼ਵਾਸਾਂ ਨੂੰ ਭੰਡਿਆ।

ਜੇਕਰ ਆਪ ਦੇ ਸ਼ਖ਼ਸੀ ਗੁਣਾਂ ਦੀ ਗੱਲ ਕਰੀਏ ਤਾਂ ਆਪ ਅਨੇਕਾਂ ਗੁਣਾਂ ਦੇ ਮਾਲਕ ਸਨ। ਆਪ ਜੀ ਪ੍ਰਬੀਨ ਲੇਖਕ ਹੋਣ ਦੇ ਨਾਲ-ਨਾਲ ਪ੍ਰਬੁੱਧ ਬੁਲਾਰੇ ਵੀ ਸਨ। ਉਸ ਵਕਤ ਦੇ ਸਿੱਖ ਸਮਾਜ 'ਚ ਸਨਾਤਨੀ ਰਹੁ-ਰੀਤਾਂ ਦੇ ਪ੍ਰਭਾਵ ਥੱਲੇ ਫੈਲੀ ਊਚ-ਨੀਚਤਾ ਨੂੰ ਦੇਖ ਕੇ ਗਿਆਨੀ ਜੀ ਨੂੰ ਡਾਢਾ ਦੁੱਖ ਹੁੰਦਾ ਸੀ। ਗਿਆਨੀ ਜੀ ਦਾ ਜਾਤੀਗਤ ਸੰਬੰਧ ਭਗਤ ਰਵੀਦਾਸ ਜੀ ਦੀ ਕਰਮਯੋਗੀ ਵੰਸ਼ ਰਵੀਦਾਸੀਆ ਬਰਾਦਰੀ ਨਾਲ ਜੁੜਦਾ ਸੀ। ਉਸ ਵਕਤ ਸਨਾਤਨੀ ਪ੍ਰਭਾਵ ਥੱਲੇ ਇਸ ਬਰਾਦਰੀ ਨੂੰ ਦੁਰਕਾਰਿਆ ਜਾਂਦਾ ਸੀ ਤੇ ਗਿਆਨੀ ਜੀ ਨੂੰ ਵੀ ਏਨੀ ਮਹਾਨ ਵਿਦਵਤਾ ਦੇ ਬਾਵਜੂਦ ਇਸ ਜਾਤੀਗਤ ਕੋਹੜ ਦਾ ਮੁਕਾਬਲਾ ਕਰਨਾ ਪਿਆ।

ਆਪ ਜੀ ਦੇ ਜੀਵਨ ਨਾਲ ਸੰਬੰਧਿਤ ਇੱਕ ਬੜੀ ਦਿਲ-ਕੰਬਾਊ ਵਾਰਤਾ ਜੁੜੀ ਹੋਈ ਹੈ। ਇਹਨਾਂ ਸਤਰਾਂ ਦੇ ਲਿਖਾਰੀ ਨੇ ਪੁਰਾਤਨ ਬਜ਼ੁਰਗਾਂ ਤੋਂ ਇਸ ਵਾਰਤਾ ਬਾਬਤ ਸਟੀਕ ਜਾਣਕਾਰੀ ਲੈਣ ਦੀ ਕੋਸ਼ਿਸ਼ ਵੀ ਕੀਤੀ ਹੈ। ਇਸ ਵਾਰਤਾ ਮੁਤਾਬਕ ਗਿਆਨੀ ਦਿੱਤ ਸਿੰਘ

*ਪਿੰਡ ਤੇ ਡਾਕ : ਸ਼ੇਰ ਖਾਂ (ਫਿਰੋਜ਼ਪੁਰ),
ਮੋਬਾ: 98157-58466

ਜੀ ਦਾ ਮੇਰੇ ਸ਼ਹਿਰ ਫ਼ਿਰੋਜ਼ਪੁਰ ਦੀ ਸੰਗਤ ਨਾਲ ਕਾਫ਼ੀ ਪਿਆਰ ਸੀ। ਫ਼ਿਰੋਜ਼ਪੁਰ ਵਾਸੀ, ਮਹਾਨ ਵਿੱਦਿਆ-ਦਾਨੀ ਤੇ 'ਜ਼ਿੰਦਾ-ਸ਼ਹੀਦ' ਗਿਆਨੀ ਤਖ਼ਤ ਸਿੰਘ ਜੀ ਆਪ ਦਾ ਬਹੁਤ ਜ਼ਿਆਦਾ ਸਤਿਕਾਰ ਕਰਦੇ ਸਨ। ਆਪ ਜੀ ਉਹਨਾਂ ਦੇ ਸੱਦੇ 'ਤੇ 'ਕੰਬੋਆਂ ਵਾਲੀ ਬਸਤੀ' ਫ਼ਿਰੋਜ਼ਪੁਰ 'ਚ ਨਵੇਂ ਉੱਸਰੇ ਗੁਰਦੁਆਰਾ ਅਕਾਲਗੜ੍ਹ 'ਚ ਅਕਸਰ ਵਿਖਿਆਨ ਕਰਨ ਆਉਂਦੇ। ਸਿੱਖ ਸੰਗਤ ਬੜੇ ਉਤਸ਼ਾਹ ਨਾਲ ਉਹਨਾਂ ਦੇ ਲੈਕਚਰ ਸੁਣਦੀ। ਆਪ ਗੁਰਮਤਿ ਫ਼ਲਸਫ਼ੇ ਦੀ ਰੌਸ਼ਨੀ 'ਚ ਵਹਿਮਾਂ-ਭਰਮਾਂ ਤੇ ਛੂਤ-ਛਾਤ ਦੇ ਵਿਰੁੱਧ ਡਟ ਕੇ ਬੋਲਦੇ। ਜਦ ਵਿਖਿਆਨ ਖ਼ਤਮ ਹੋਣ ਤੋਂ ਬਾਅਦ ਕੜਾਹ ਪ੍ਰਸ਼ਾਦ ਦੀ ਦੇਗ ਵਰਤਾਈ ਜਾਂਦੀ ਤਾਂ ਆਪ ਜੀ ਦੀ ਦਲਿਤ ਜਾਤੀ ਕਰਕੇ ਆਪ ਨੂੰ ਦਰਬਾਰ ਹਾਲ ਦੇ ਅੰਦਰ ਪ੍ਰਸ਼ਾਦ ਨਾ ਦਿੱਤਾ ਜਾਂਦਾ। ਸਗੋਂ ਹਾਲ ਦੇ ਬਾਹਰ ਜਿੱਥੇ ਸੰਗਤ ਜੋੜੇ ਉਤਾਰਦੀ ਉੱਥੇ ਖੜ੍ਹ ਕੇ ਹੀ ਆਪ ਬੜੀ ਨਿਮਰਤਾ ਨਾਲ ਗੁਰੂ ਦੀ ਬਖਸ਼ਿਸ਼ ਪ੍ਰਸ਼ਾਦ ਆਪਣੇ ਹੱਥਾਂ 'ਚ ਲੈਂਦੇ। ਕਈ ਵਾਰ ਤਾਂ ਇਹ ਪ੍ਰਸ਼ਾਦ ਜੋੜਿਆਂ ਵਿੱਚ ਵੀ ਡਿੱਗਦਾ ਪਰ ਜ਼ਾਤ ਅਭਿਮਾਨੀ ਆਪਣੀ ਹਿੰਡ ਪੁਗਾ ਕੇ ਰਹਿੰਦੇ। ਬੇਸ਼ੱਕ ਗਿਆਨੀ ਤਖ਼ਤ ਸਿੰਘ ਜੀ ਇਹਨਾਂ ਸਨਾਤਨੀ ਸੋਚ ਵਾਲੇ ਜ਼ਾਤ-ਅਭਿਮਾਨੀ ਸਿੱਖਾਂ 'ਤੇ ਬਥੇਰੀਆਂ ਦੰਦੀਆਂ ਕਰੀਚਦੇ ਪਰ ਆਪ ਜੀ ਗਿਆਨੀ ਜੀ ਨੂੰ 'ਸਬਰ ਦਾ ਫਲ ਮਿੱਠਾ' ਕਹਿ ਕੇ ਕੋਈ ਵੀ ਬਖੇੜਾ ਖੜ੍ਹਾ ਕਰਨ ਤੋਂ ਰੋਕ ਦਿੰਦੇ। ਆਪ ਅਕਸਰ ਕਹਿੰਦੇ ਕਿ ਜਦ ਤੱਕ ਗੁਰੂ ਗ੍ਰੰਥ ਸਾਹਿਬ ਦੀ ਬਾਣੀ ਦਾ ਅਸਲ ਤੱਤ ਸਾਡੇ ਗੁਰ-ਸਿੱਖਾਂ ਦੇ ਹਿਰਦੇ ਅੰਦਰ ਨਹੀਂ ਟਿਕਦਾ, ਤਦ ਤੱਕ ਇਹ ਊਚ-ਨੀਚਤਾ, ਛੂਤ-ਛਾਤ ਤੇ ਵਹਿਮ-ਭਰਮਾਂ ਦੀਆਂ ਬੇੜੀਆਂ ਪੰਥ ਦੇ ਗਲੋਂ ਕਦਾਚਿਤ ਵੀ ਨਹੀਂ ਉਤਰ ਸਕਦੀਆਂ। ਆਪ ਜੀ ਅਕਸਰ ਕਿਹਾ ਕਰਦੇ "ਜਿਵੇਂ ਜਿਵੇਂ ਇਹ ਜ਼ਾਤ-ਅਭਿਮਾਨੀ ਮੈਨੂੰ ਗੁਰੂ ਘਰ 'ਚ ਦੁਰਕਾਰਨ ਦੀ ਕੋਸ਼ਿਸ਼ ਕਰਦੇ ਨੇ ਤਿਵੇਂ ਤਿਵੇਂ ਮੇਰਾ ਗੁਰੂ-ਘਰ ਪ੍ਰਤੀ ਵਿਸ਼ਵਾਸ ਹੋਰ ਤੀਬਰ ਰੰਗ ਫੜਦਾ ਜਾਂਦਾ ਹੈ।"

ਜਦ ਫਰੀਦਕੋਟੀਏ ਰਾਜੇ ਬਿਕਰਮ ਸਿੰਘ ਤੇ ਖ਼ਾਲਸਾ ਦੀਵਾਨ ਅੰਮ੍ਰਿਤਸਰ ਦੇ ਜ਼ਾਤ ਅਭਿਮਾਨੀ ਆਗੂ ਖੇਮ ਸਿੰਘ ਬੇਦੀ ਨੇ ਦਰਬਾਰ ਸਾਹਿਬ ਦੇ ਹੈੱਡ ਪੁਜਾਰੀ ਨਾਲ ਮਿਲੀ-ਭੁਗਤ ਕਰਕੇ ਮਾਰਚ 1887 ਈ. 'ਚ ਪ੍ਰੋਫੈਸਰ ਗੁਰਮੁਖ ਸਿੰਘ ਨੂੰ ਪੰਥ ਚੋਂ ਖ਼ਾਰਜ ਕਰਵਾ ਦਿੱਤਾ ਤਾਂ ਆਪ ਨੂੰ ਬਹੁਤ ਦੁੱਖ ਹੋਇਆ। ਆਪ ਨੇ ਜਗ੍ਹਾ ਜਗ੍ਹਾ 'ਤੇ ਇਸ ਧੱਕੇ ਖ਼ਿਲਾਫ਼ ਜਨ-ਸਧਾਰਨ ਨੂੰ ਆਗਾਹ ਕਰਨਾ ਸ਼ੁਰੂ ਕਰ ਦਿੱਤਾ। 'ਖ਼ਾਲਸਾ ਅਖ਼ਬਾਰ' 'ਚ ਡਟ ਕੇ ਲੇਖ ਲਿਖੇ। ਦੇਸ਼-ਵਿਦੇਸ਼ 'ਚ ਸਿੱਖਾਂ ਨੇ ਆਪ ਨਾਲ ਪ੍ਰਤੀਬੱਧਤਾ ਜ਼ਾਹਰ ਕੀਤੀ। ਬਾਵਾ ਉਦੈ ਸਿੰਘ ਵਰਗਿਆਂ ਨੇ ਆਪ 'ਤੇ ਕਈ ਪ੍ਰਕਾਰ ਦੇ ਮੁਕੱਦਮੇ ਵੀ ਚਲਾਏ ਪਰ ਆਪ ਨੇ ਕਦੇ ਪ੍ਰਵਾਹ ਨਹੀਂ ਕੀਤੀ। ਪੰਥ ਚੋਂ ਛੇਕੇ ਜਾਣ ਦੇ ਗਿਆਰਾਂ ਸਾਲ ਬਾਅਦ ਪ੍ਰੋਫੈਸਰ ਗੁਰਮੁਖ ਸਿੰਘ ਜੀ 1898 ਈ. 'ਚ ਚੜ੍ਹਾਈ ਕਰ ਗਏ। ਇਹ ਆਪ ਜੀ ਲਈ ਬੜਾ ਵੱਡਾ ਅਸਹਿ-ਸਦਮਾ ਸੀ।

ਜੇਕਰ ਆਪ ਜੀ ਦੇ ਪਰਿਵਾਰ ਦੀ ਗੱਲ ਕਰੀਏ ਤਾਂ ਪਰਿਵਾਰਕ ਤੌਰ 'ਤੇ ਆਪ ਜੀ ਦੀ ਫੁਲਵਾੜੀ 'ਚ ਇੱਕ ਸਪੁੱਤਰ ਸ: ਬਲਦੇਵ ਸਿੰਘ ਤੇ ਧੀ ਵਿੱਦਿਆਵੰਤ ਕੌਰ ਨੇ ਭਾਗ ਲਾਇਆ। ਸਪੁੱਤਰ ਤਾਂ ਬਾਅਦ ਵਿੱਚ ਵਿਦੇਸ਼ ਜਾ ਕੇ ਪ੍ਰਸਿੱਧ ਡਾਕਟਰ ਬਣਿਆ ਪਰ ਬਹੁਤ ਹੀ ਜ਼ਹੀਨ ਧੀ ਵਿੱਦਿਆਵੰਤ ਕੌਰ ਗਿਆਰਾਂ ਸਾਲ ਦੀ ਕੱਚੀ ਉਮਰੇ ਹੀ 17 ਜੂਨ 1901 ਨੂੰ ਬਿਮਾਰੀ ਕਾਰਨ ਕਾਲ-ਵੱਸ ਹੋ ਗਈ। ਪ੍ਰੋਫੈਸਰ ਗੁਰਮੁਖ ਸਿੰਘ ਦੇ ਚੜ੍ਹਾਈ ਕਰਨ ਤੋਂ ਬਾਦ ਗਿਆਨੀ ਜੀ ਨੂੰ ਇਸ ਅਤਿ-ਜ਼ਹੀਨ ਪਿਆਰੀ ਬੱਚੀ ਦਾ ਵਿਛੋੜਾ ਦੂਜੀ ਵਾਰ ਧੁਰ-ਅੰਦਰ ਤੱਕ ਹਿਲਾ ਗਿਆ। ਗਿਆਨੀ ਜੀ ਆਪਣੀ ਇਸ ਪਿਆਰੀ ਬੱਚੀ ਨੂੰ 'ਨਾਰੀ-ਮੁਕਤੀ' ਲਈ ਇੱਕ ਪ੍ਰਤੀਕ ਦੇ ਤੌਰ 'ਤੇ ਉਭਾਰਨ ਦਾ ਸੁਪਨਾ ਸੰਜੋਈ ਬੈਠੇ ਸਨ।

ਉਪਰੋਕਤ ਨਿੱਜੀ ਸੱਟਾਂ ਤੋਂ ਬਾਅਦ ਆਪ ਜੀ ਨੇ ਆਪਣੇ ਆਪ ਨੂੰ ਕੌਮੀ-ਕਾਰਜਾਂ 'ਚ ਹੋਰ ਤਨਦੇਹੀ ਨਾਲ ਮਸਰੂਫ਼ ਕਰ ਲਿਆ। ਆਪ ਬਹੁਤ ਥੋੜ੍ਹਾ ਖਾਂਦੇ ਤੇ ਥੋੜ੍ਹਾ ਸੌਂਦੇ। ਕੁਝ ਹੀ ਮਹੀਨਿਆਂ ਬਾਦ 6 ਸਤੰਬਰ 1901 ਨੂੰ ਆਪ ਜੀ ਪ੍ਰਭੂ-ਹੁਕਮ ਅਨੁਸਾਰ ਲਾਹੌਰ ਵਿਖੇ ਸੱਚਖੰਡ ਪਿਆਨਾ ਕਰ ਗਏ। ਸਮੁੱਚੇ ਪੰਥ ਨੇ ਬੇਸ਼ੁਮਾਰ ਸੋਗ ਮਨਾਇਆ ਕਿਉਂਕਿ ਇੱਕ ਪੰਥਕ ਹੀਰਾ ਕੌਮ ਦੀ ਝੋਲੀ ਚੋਂ ਰੁਖ਼ਸਤ ਹੋ ਚੁੱਕਾ ਸੀ। ਇਸ ਕਲਮ ਦੇ ਧਨੀ ਨੂੰ ਚੇਤੇ ਕਰਦਿਆਂ ਭਾਈ ਸਾਹਿਬ ਭਾਈ ਵੀਰ ਸਿੰਘ ਦੀ ਕਲਮ ਨੇ ਇਉਂ ਵਿਰਲਾਪ ਕੀਤਾ :

ਜਾਗੋ ਜਾਗੋ ਜੀ ਦਿੱਤ ਸਿੰਘ ਪਿਆਰੇ।<br>
ਕੌਮ ਬੈਠੀ ਸਿਰਹਾਣੇ ਪਈ ਜਗਾਵੇ।<br>
ਕਿਉਂ ਕੀਤੀ ਨੀਂਦ ਪਿਆਰੀ।<br>
ਕਿਉਂ ਜਾਗ ਤੁਹਾਨੂੰ ਨਾ ਆਵੇ।

ਆਓ! ਇਸ ਮਹਾਨ ਵਿਦਵਾਨ ਦੇ ਸਿਦਕ, ਸਿਰੜ ਅਤੇ ਘਾਲਣਾ ਤੋਂ ਪ੍ਰੇਰਨਾ ਲੈਂਦੇ ਹੋਏ ਪੰਥ ਦੀ ਚੜ੍ਹਦੀ ਕਲਾ ਦੇ ਜ਼ਾਮਨ ਬਣੀਏ।

• • •

## ਮਿਸ਼ਨਰੀ ਵੀਰ ਦਾ ਸਦੀਵੀ ਵਿਛੋੜਾ



**ਸਿੱਖ ਮਿਸ਼ਨਰੀ ਕਾਲਜ** ਦੇ ਅਣਥੱਕ ਵਰਕਰ, ਪ੍ਰਚਾਰਕ ਤੇ ਕਥਾਵਾਚਕ **ਸ. ਹਰਬੰਸ ਸਿੰਘ ਬਾਦਲ** ਪਿਛਲੇ ਚਾਰ ਦਹਾਕਿਆਂ ਤਕ ਧਰਮ ਪ੍ਰਚਾਰ ਤੇ ਪ੍ਰਸਾਰ 'ਚ ਯੋਗਦਾਨ ਪਾਉਣ ਤੋਂ ਬਾਅਦ ਮਿਤੀ 24-11-2023 ਨੂੰ 73 ਵਰ੍ਹਿਆਂ ਦੀ ਉਮਰ ਭੋਗ ਕੇ ਇਸ ਫ਼ਾਨੀ ਸੰਸਾਰ ਨੂੰ ਅਲਵਿਦਾ ਕਹਿ ਗਏ। ਵੀਰ ਜੀ ਨੇ ਜਿੱਥੇ ਆਦਰਸ਼ਕ ਮਿਸ਼ਨਰੀ ਵਜੋਂ ਜੀਵਨ ਜੀਵਿਆ, ਉੱਥੇ ਜ਼ਿੰਦਗੀ ਵਿਚ ਗੁਰੂ ਗ੍ਰੰਥ ਤੇ ਗੁਰੂ ਪੰਥ ਦੀ ਸਰਪ੍ਰਸਤੀ ਕਬੂਲਦੇ ਹੋਏ ਸਮਾਜ 'ਚ ਭੀ ਸਰਬ ਪ੍ਰਵਾਨਿਤ ਰਹੇ।

**ਅਦਾਰਾ ਸਿੱਖ ਮਿਸ਼ਨਰੀ ਕਾਲਜ (ਰਜਿ:) ਲੁਧਿਆਣਾ ਸਦਾ ਉਹਨਾਂ ਵੱਲੋਂ ਕੀਤੀਆਂ ਸੇਵਾਵਾਂ ਨੂੰ ਚੇਤੇ ਰੱਖੇਗਾ।**

ਸਿਹਤ ਸੰਭਾਲ

# ਭੋਜਨ ਉਪਰੰਤ ਤ੍ਰਿਪਤੀ ਤੇ ਸ਼ਕਤੀ

ਡਾ: ਗੁਰਦੀਪ ਸਿੰਘ, 302, ਕਿਦਵਾਈ ਨਗਰ, ਲੁਧਿਆਣਾ, 98881-26690

ਚੰਗੀ ਸਿਹਤ ਦਾ ਮਤਲਬ ਸਿਰਫ਼ ਇਹ ਨਹੀਂ ਕਿ ਇਨਸਾਨ ਨੂੰ ਕੋਈ ਬਿਮਾਰੀ ਨਾ ਹੋਵੇ, ਪ੍ਰੰਤੂ ਇਹ ਹੈ ਕਿ ਆਦਮੀ ਸਰੀਰਕ ਅਤੇ ਮਾਨਸਿਕ ਤੌਰ 'ਤੇ ਤੰਦਰੁਸਤ ਹੋਵੇ ਤਾਂ ਕਿ ਉਸ ਨੂੰ ਆਪਣੇ ਰੋਜ਼ ਦੇ ਕੰਮਾਂ ਵਿੱਚ ਕਠਨਾਈ ਨਾ ਆਵੇ ਅਤੇ ਉਹ ਬਿਨਾਂ ਬਹੁਤੀ ਥਕਾਵਟ ਮਹਿਸੂਸ ਕੀਤੇ ਆਪਣੇ ਸਾਰੇ ਕੰਮ ਨਿਭਾ ਸਕੇ।

ਹਵਾ ਤੇ ਪਾਣੀ ਦੀ ਤਰ੍ਹਾਂ ਭੋਜਨ ਮਨੁੱਖ ਦੀ ਸਭ ਤੋਂ ਪਹਿਲੀ ਲੋੜ ਹੈ :

1. ਸਰੀਰ ਦੇ ਵਿਕਾਸ ਲਈ
2. ਸਮਾਜਿਕ ਅਤੇ ਧਾਰਮਿਕ ਮਹੱਤਵ ਲਈ
3. ਮਨ ਦੀ ਸ਼ਾਂਤੀ ਲਈ

ਭੋਜਨ ਖਾਣ ਨਾਲ ਮਨ ਨੂੰ ਸ਼ਾਂਤੀ ਮਿਲਦੀ ਹੈ ਇਸ ਲਈ ਸੁਆਦੀ ਭੋਜਨ ਬਣਾ ਕੇ ਆਕਰਸ਼ਕ ਢੰਗ ਨਾਲ ਪਰੋਸਣ ਦਾ ਵੀ ਬਹੁਤ ਮਹੱਤਵ ਹੈ। ਭੋਜਨ ਸਾਦਾ ਤੇ ਸਰਲ ਬਣਾਉਣਾ ਚਾਹੀਦਾ ਹੈ। ਭੋਜਨ ਵਿਚ ਸਵਾਦ ਨਹੀਂ, ਭੁੱਖ ਨੂੰ ਲੱਭਣਾ ਚਾਹੀਦਾ ਹੈ। ਹਰ ਭੋਜਨ ਦਾ ਸਵਾਦ ਤੇ ਅਸਰ ਅਲੱਗ ਹੁੰਦਾ ਹੈ। ਇਸ ਨੂੰ ਪ੍ਰਮਾਤਮਾ ਦਾ ਧੰਨਵਾਦ ਕਰਦੇ ਹੋਏ ਖ਼ੁਸ਼ੀ ਨਾਲ ਖਾਣਾ ਚਾਹੀਦਾ ਹੈ।

ਭੋਜਨ ਪਕਾਉਣ ਦੇ ਕਾਰਨ ਹਨ :

1. ਭੋਜਨ ਨੂੰ ਪਚਣ ਯੋਗ ਬਣਾਉਣਾ
2. ਭੋਜਨ ਦਾ ਰੰਗ ਰੂਪ, ਸੁਗੰਧ ਅਤੇ ਸੁਆਦ ਸੁਧਾਰਨਾ
3. ਭੋਜਨ ਨੂੰ ਕੀਟਾਣੂ ਰਹਿਤ ਕਰਨਾ
4. ਭੋਜਨ ਵਿਚ ਭਿੰਨਤਾ ਲਿਆਉਣੀ
5. ਭੋਜਨ ਨੂੰ ਜ਼ਿਆਦਾ ਦੇਰ ਤਕ ਸੁਰੱਖਿਅਤ ਰੱਖਣਾ।

ਸੰਸਾਰ ਵਿਚ ਕਈ ਮਨੁੱਖ ਐਸੇ ਹਨ ਜਿਨ੍ਹਾਂ ਨੂੰ ਦੋ ਵਾਰ ਭੋਜਨ ਨਸੀਬ ਨਹੀਂ ਹੁੰਦਾ। ਉਹਨਾਂ ਨੂੰ ਇਹੀ ਤਣਾਓ ਬਣਿਆ ਰਹਿੰਦਾ ਹੈ, ਕਿ ਹੁਣ ਤਾਂ ਭੋਜਨ ਮਿਲ ਗਿਆ, ਦੂਜੇ ਸਮੇਂ ਦਾ ਜਾਂ ਦੂਜੇ ਦਿਨ ਦਾ ਮਿਲੇਗਾ ਜਾਂ ਨਹੀਂ?

ਦੂਜਾ ਵਰਗ ਜਿਨ੍ਹਾਂ ਨੂੰ ਭੋਜਨ ਮਿਲ ਜਾਂਦਾ ਹੈ, ਪਰ ਸਵਾਦੀ ਹੋਵੇਗਾ ਕਿ ਨਹੀਂ? ਇਹ ਸਵਾਲ ਹਮੇਸ਼ਾ ਉਨ੍ਹਾਂ ਦੇ ਸਾਹਮਣੇ ਖੜ੍ਹਾ ਰਹਿੰਦਾ ਹੈ। ਸਵਾਦੀ ਭੋਜਨ ਦੀ ਖੋਜ ਵਿੱਚ ਸਥਾਨ-ਸਥਾਨ, ਹੋਟਲਾਂ, ਰੈਸਟੋਰੈਂਟਾਂ, ਢਾਬਿਆਂ ਦਾ ਚੱਕਰ ਤੇ ਇਹਨਾਂ ਕਈ ਤਰ੍ਹਾਂ ਦੇ ਪਕਵਾਨਾਂ 'ਤੇ ਖ਼ਰਚ ਹੋਣ ਵਾਲੇ ਧਨ ਦੀ ਪ੍ਰਾਪਤੀ ਦਾ ਤਣਾਉ। ਜੋ ਸਵੇਰੇ ਚੀਜ਼ ਖਾਧੀ, ਸ਼ਾਮ ਨੂੰ ਕੁਝ ਹੋਰ ਚਾਹੀਦੀ ਹੈ ਆਦਿ।

ਤੀਜਾ ਵਰਗ ਐਸਾ ਹੈ ਜਿਸ ਨੂੰ ਜਦ ਜਿਤਨਾ ਚਾਹੁਣ ਮਿਲ ਜਾਂਦਾ ਹੈ। ਉਹ ਲੋਕ ਖ਼ੂਬ (ਠੂਸ-ਠੂਸ ਕੇ) ਖਾਂਦੇ ਹਨ। ਇਹਨਾਂ ਨੂੰ ਕਮਾਈ ਕਰਨ ਲਈ ਖ਼ਾਸ ਸਰੀਰਕ ਮਿਹਨਤ ਦੀ ਜ਼ਰੂਰਤ ਨਹੀਂ ਹੁੰਦੀ। ਸਿੱਟਾ ਉਹਨਾਂ ਦੇ ਸਰੀਰ ਦਾ ਵਜ਼ਨ ਵਧ ਜਾਂਦਾ ਹੈ। ਮੋਟਾਪਾ ਹੋ ਜਾਂਦਾ ਹੈ ਅਤੇ ਮੋਟਾਪੇ ਤੋਂ ਹੋਣ ਵਾਲੀਆਂ ਬਿਮਾਰੀਆਂ ਦਾ ਤਣਾਓ ਹੁੰਦਾ ਹੈ।

ਭੋਜਨ ਵਿਚ ਥੋੜ੍ਹੀ ਲਾਪਰਵਾਹੀ ਦੇ ਕਾਰਨ ਕਈ ਲੋਕਾਂ ਨੂੰ ਹੋਣ ਵਾਲੇ ਅਪਚ, ਏਸਿਡਿਟੀ, ਕਬਜ਼ ਜਾਂ ਤਣਾਓ ਹੋ ਜਾਂਦਾ ਹੈ। ਭੋਜਨ ਵਿਚ ਐਸੇ ਪਦਾਰਥ ਜਿਨ੍ਹਾਂ ਦੇ ਕਾਰਨ ਜਲਨ ਪੈਦਾ ਹੁੰਦੀ ਹੈ ਜਿਵੇਂ ਮਸਾਲੇ ਆਦਿ। ਜ਼ਿਆਦਾ ਮਾਤਰਾ ਵਿਚ ਭੋਜਨ ਵਿਚ ਸ਼ਾਮਲ ਮਿਰਚ ਮਸਾਲੇ ਜੀਭ ਅਤੇ ਗਲੇ ਦੇ ਸੰਪਰਕ ਵਿਚ ਜਲਨ ਪੈਦਾ ਕਰਦੇ ਹਨ ਹੈ, ਪਰ ਇਸ ਤੋਂ ਬਾਅਦ ਗਲੇ ਵਿੱਚ ਉੱਤਰਨ ਤੋਂ ਬਾਅਦ ਜਲਨ ਦਾ ਅਨੁਭਵ ਨਹੀਂ ਹੁੰਦਾ, ਕਿਉਂਕਿ ਗਲੇ ਤੋਂ ਥੱਲੇ ਅਨੁਭਵ ਕਰਨ ਲਈ ਜ਼ਰੂਰੀ ਸੰਵੇਦਕ ਨਹੀਂ ਹੈ, ਜਲਨ ਪੈਦਾ ਕਰਨ ਵਾਲੀ ਕਿਰਿਆ ਬੰਦ ਹੋ ਜਾਂਦੀ ਹੈ।

ਪਰ ਅੰਤ ਵਿਚ ਮਲ ਦੁਆਰ ਵਿੱਚ ਸੰਵੇਦਕ ਦੇ ਸੰਪਰਕ ਵਿੱਚ ਆਉਂਦੇ ਹੀ ਫਿਰ ਜਲਨ ਦਾ ਅਨੁਭਵ ਹੋਣ ਲਗਦਾ ਹੈ। ਬਵਾਸੀਰ ਤੋਂ ਪੀੜਿਤ ਰੋਗੀ ਸਟੂਲ ਕਰਦੇ ਸਮੇਂ ਵੀ ਡਰਦੇ ਹਨ ਕਿ ਮਲ ਵਿਚ ਜਲਨ ਪੈਦਾ ਹੋਵੇਗੀ।

**ਸੰਤੁਲਿਤ ਭੋਜਨ :** ਸੰਤੁਲਿਤ ਭੋਜਨ ਉਸ ਨੂੰ ਕਹਿੰਦੇ ਹਨ ਜਿਸ ਵਿਚ ਪ੍ਰੋਟੀਨ, ਕਾਰਬੋਹਾਈਡ੍ਰੇਟ, ਚਿਕਨਾਈ, ਵਿਟਾਮਿਨ ਅਤੇ ਖਣਿਜ ਲੂਣ ਠੀਕ ਮਾਤਰਾ ਵਿਚ ਸ਼ਾਮਲ ਹੋਣ। ਇਨਸਾਨ ਦਾ ਸਰੀਰ ਕਾਰਬਨ, ਹਾਈਡਰੋਜਨ, ਆਕਸੀਜਨ, ਨਾਈਟਰੋਜਨ, ਗੰਧਕ, ਫਾਸਫੋਰਸ, ਚੂਨਾ, ਲੋਹਾ ਅਤੇ ਹੋਰ ਕਈ ਤੱਤਾਂ ਨਾਲ ਮਿਲ ਕੇ ਬਣਿਆ ਹੋਇਆ ਹੈ। ਇਸ ਕਰਕੇ ਇਸ ਨੂੰ ਸਿਹਤਮੰਦ ਰੱਖਣ ਲਈ ਇਹਨਾਂ ਤੱਤਾਂ ਦਾ ਭੋਜਨ ਵਿਚ ਹੋਣਾ ਬਹੁਤ ਜ਼ਰੂਰੀ ਹੈ।

**ਜ਼ਰੂਰਤ ਤੋਂ ਵੱਧ ਖਾਣਾ :** ਜੇਕਰ ਜ਼ਰੂਰਤ ਤੋਂ ਵੱਧ ਖਾਣਾ ਖਾਧਾ ਜਾਏ ਤਾਂ ਮਿਹਦੇ ਅਤੇ ਅੰਤੜੀਆਂ ਨੂੰ ਜ਼ਿਆਦਾ ਮਿਹਨਤ ਕਰਨੀ ਪੈਂਦੀ ਹੈ। ਇਸ ਦੇ ਨਾਲ ਗੁਰਦਿਆਂ 'ਤੇ ਵੀ ਜ਼ਿਆਦਾ ਬੋਝ ਪੈਂਦਾ ਹੈ। ਖਾਧੇ ਹੋਏ ਭੋਜਨ ਵਿਚ ਉਬਾਲ ਜਿਹਾ ਆ ਜਾਂਦਾ ਹੈ, ਜਿਸ ਨਾਲ ਗੈਸ ਬਣਦੀ ਹੈ। ਇਸ ਦੇ ਨਾਲ ਪੇਟ ਖ਼ਰਾਬ ਹੋ ਜਾਂਦਾ ਹੈ। ਮੂੰਹ ਵਿਚੋਂ ਬਦਬੂ ਆਉਣ ਲਗ ਜਾਂਦੀ ਹੈ ਅਤੇ ਸਿਰ ਦੁਖਣ ਲੱਗ ਜਾਂਦਾ ਹੈ। ਜੇਕਰ ਜ਼ਿਆਦਾ ਸਮੇਂ ਜ਼ਰੂਰਤ ਤੋਂ ਵੱਧ ਭੋਜਨ ਖਾਧਾ ਜਾਏ ਤਾਂ ਪੇਟ ਦੀਆਂ ਬਿਮਾਰੀਆਂ ਹੋ ਜਾਂਦੀਆਂ ਹਨ, ਜਿਵੇਂ ਮਿਹਦੇ ਦੀਆਂ ਬਿਮਾਰੀਆਂ, ਗੁਰਦਿਆਂ ਵਿੱਚ ਖ਼ਰਾਬੀ ਅਤੇ ਖ਼ੂਨ ਦਾ ਦਬਾਓ ਵਧ ਸਕਦਾ ਹੈ।ਤੰਤੂਆਂ ਵਿੱਚ ਵਧੇਰੇ ਚਰਬੀ ਜੰਮ ਜਾਂਦੀ ਹੈ ਅਤੇ ਆਦਮੀ ਮੋਟਾ ਹੋ ਜਾਂਦਾ ਹੈ। ਪਿਸ਼ਾਬ ਵਿੱਚ ਸ਼ੱਕਰ ਦਾ ਰੋਗ ਹੋ ਸਕਦਾ ਹੈ।

**ਜ਼ਰੂਰਤ ਤੋਂ ਘੱਟ ਖਾਣਾ :** ਜੇਕਰ ਕਾਫ਼ੀ ਸਮੇਂ ਤਕ ਘੱਟ ਖਾਧਾ ਜਾਏ ਤਾਂ ਭਾਰ ਘਟ ਜਾਂਦਾ ਹੈ, ਕਮਜ਼ੋਰੀ ਹੋ ਜਾਂਦੀ ਹੈ, ਖ਼ੂਨ ਦੀ ਕਮੀ ਹੋ ਜਾਂਦੀ ਹੈ। ਘੱਟ ਖਾਣ ਨਾਲ ਸਰੀਰ ਵਿੱਚ ਰੋਗਾਂ ਨਾਲ ਲੜਨ ਦੀ ਸ਼ਕਤੀ ਘਟ ਜਾਂਦੀ ਹੈ। ਬੱਚੇ ਜੇਕਰ ਘੱਟ ਖਾਂਦੇ ਰਹਿਣ ਤਾਂ ਸਰੀਰ ਦਾ ਵਿਕਾਸ ਪੂਰਾ ਨਹੀਂ ਹੁੰਦਾ ਅਤੇ ਉਹਨਾਂ ਦਾ ਭਾਰ ਵੀ ਆਪਣੀ ਉਮਰ ਦੇ ਅਨੁਸਾਰ ਘੱਟ ਹੀ ਰਹਿੰਦਾ ਹੈ।

ਭੋਜਨ ਵਿੱਚ ਸਬਜ਼ੀਆਂ, ਸਲਾਦ ਦਾ ਪ੍ਰਯੋਗ ਕਰਨਾ ਚਾਹੀਦਾ ਹੈ ਤਾਂ ਕਿ ਸਰੀਰ ਨੂੰ ਜ਼ਰੂਰੀ ਵਿਟਾਮਿਨਾਂ ਜਾਂ ਖਣਿਜ ਲੱਛਣਾਂ ਦੀ ਕਮੀ ਨਾ ਹੋਵੇ।

ਸ਼ਰਾਬ ਅਤੇ ਨਸ਼ੀਲੇ ਪਦਾਰਥਾਂ ਦਾ ਸੇਵਨ ਨਹੀਂ ਕਰਨਾ ਚਾਹੀਦਾ। ਫਾਸਟ ਫੂਡ, ਜੰਕ ਫੂਡ ਤੋਂ ਪਰਹੇਜ਼ ਕਰਨਾ ਚਾਹੀਦਾ ਹੈ।

ਭੋਜਨ ਨੂੰ ਇਸ ਤਰ੍ਹਾਂ ਪਕਾਓ ਕਿ ਇਹ ਪਚਣਯੋਗ ਹੋਵੇ। ਜ਼ਰੂਰਤ ਤੋਂ ਘੱਟ ਜਾਂ ਵਧੇਰੇ ਪੱਕਿਆ ਨਹੀਂ ਹੋਣਾ ਚਾਹੀਦਾ। ਭੋਜਨ ਹਮੇਸ਼ਾ ਤਾਜ਼ਾ ਅਤੇ ਖ਼ੁਸ਼ਬੂਦਾਰ ਹੋਣਾ ਚਾਹੀਦਾ ਹੈ ਤਾਂ ਕਿ ਖਾਣ ਨੂੰ ਜੀ ਕਰੇ।

ਸਵੇਰੇ ਅਤੇ ਸ਼ਾਮ ਦੇ ਖਾਣੇ ਵਿੱਚ ਭਿੰਨਤਾ ਹੋਣੀ ਚਾਹੀਦੀ ਹੈ। ਖਾਣਾ ਹਮੇਸ਼ਾ ਸਮੇਂ ਸਿਰ ਖਾਣਾ ਚਾਹੀਦਾ ਹੈ। ਭੋਜਨ ਉਪਰੰਤ ਤ੍ਰਿਪਤੀ ਤੇ ਸ਼ਕਤੀ ਮਿਲਣੀ ਚਾਹੀਦੀ ਹੈ ਨਾ ਕਿ ਤਣਾਓ ਜਾਂ ਕੋਈ ਰੋਗ। ਭੋਜਨ ਸਬੰਧੀ ਜ਼ਿਆਦਾ ਜਾਣਕਾਰੀ ਲਈ ਆਪਣੇ ਡਾਕਟਰ ਜਾਂ ਡਾਈਟਿਸ਼ੀਅਨ ਨਾਲ ਸੰਪਰਕ ਕਰੋ।

# Guru Gobind Singh Sahib



✍ W. L. McGregor



The tradition of Gurus (from Guru Nanak Dev Sahib to Guru Gobind Singh Sahib) in Sikh history spanned a period of around 239 years. The ideal that was there for all to see and learn from, right since the birth of Guru Nanak Dev Sahib in 1469 till the time Guru Gobind Singh Sahib left human form in 1708 throughout remained the same. i.e.:

**"Awwal Allah noor upaya Kudrat ke sabh bande"**

**First of all, God revealed Himself as the supreme light and then created all the beings from that supreme light.**

This ideal passed through different phases. Guru Nanak Sahib perceived the true principles of reform, and layed those broad foundations which enabled his successor Guru Gobind Singh Sahib to enlighten the minds of a common man with a practical effect, that the lowest is equal with the highest, in race as in creed, political rights as in religious practices.

**"It is just and holy to wield the sword, if and when and where all other human devices have failed." –Zafarnama by Guru Gobind Singh Sahib**

The whole life of Guru Gobind Singh Sahib was full of prayer and sacrifices. During this period of around two and a half decades there was complete harmony between his Dharma and Deeds. His mission can also be termed the mission of unity, equality, compassion, love and of virtuous deeds.

The Tenth Guru (teacher) of the Sikh faith, was named Gobind Rai at birth. The **genius** and **sensitivity** with which Guru Gobind Singh Sahib uplifted the common people to the distinct order of the **Khalsa,** with uncommon form and articles of faith **(known as the 5 K's)** that gave Sikhs a unique identity in a crowd of millions. This bond still holds the Sikhs together today. One more uniqueness of creation of Khalsa is that after administering Amrit to **Panj Pyaras** (5 beleoved ones's) Guru Gobind Singh Sahib requested them to administer the same to him, the creating an unique example of where Guru himself became the disciple **(Guru - Chela).**

Guru Gobind Singh Sahib infused the spirit of **Saint-Solider** (Sant Sipahi : a person who has the wisdom of a Saint and is Strong as a Soldier–who is wise enough to distinguish right from wrong and strong enough to fight aggression and restore justice, peace, righteousness (Dharma)) in the minds and hearts of everybody.

Unlike many other prophets Guru Sahib never called himself God or "The only Son of God. Instead he called all people the Sons of God sharing His Kingdom equally **("MANAS KI JAAT SABHE EKE PEHCHANBO").**

For himself Guru Sahib used the word 'Slave' or servant of God. Before Guru Sahib left the Human form he adorned the Guruship, to Guru Granth Sahib (Shabad Guru), the written teachings

of the Gurus as the everlasting Guru of the Sikhs.

**Some of the Guru Sahib's achievements which were remarkable...**

- Guru Sahib was a **great scholar** and wrote in Panjabi, Sanskrit, Braj Bhasa and Persian.
- Some of Guru Gobind Singh Sahib's devotional compositions include Jaap Sahib, Akal Ustat, Tav Prasad Swayie, and heroic compositions Zafarnama.
- Creation of the Khalsa brotherhood through the ceremony of Amrit Sanchar.
- The vesting of secular sovereignty in the Khalsa panth and their authority to pass resolutions (Gurmata) binding to all Sikhs.
- Passing on the Succession of Guruship to Guru Granth Sahib the Sikh scriptures.

*"If we consider the work which (Guru Gobind (Singh) accomplished, both in reforming his religion and instituting a new code of law for his followers, his personal bravery under all circumstances; his persevering endurance amidst difficulties, which would have disheartened others and overwhelmed them in inextricable distress, and lastly his final victory over his powerful enemies by the very men who had previously forsaken him, we need not be surprised that the Sikhs venerate his memory. He was undoubtedly a great man."*

*(W. L. McGregor)*

---

*We as **Gurmat Study Team**, request each and every Sikh to follow the path shown by Guru Gobind Singh Sahib and Only accept Guru Granth Sahib as our Guru to whom Guru Gobind Singh Sahib has adorned with Guruship himself and leave away those so called human (deh-dhari) persons who impersonate as Guru...*

# ਖ਼ਬਰਨਾਮਾ ਅਤੇ ਸਰਗਰਮੀਆਂ

**'ਨਿਊਜ਼ੀਲੈਂਡ ਸਿੱਖ ਖੇਡਾਂ' ਮੌਕੇ ਜਾਰੀ ਹੋਵੇਗੀ ਪੰਜਾਬੀ ਵਿਚ ਤਿਆਰ ਡਾਕ ਟਿਕਟ**

**ਔਕਲੈਂਡ : 16 ਨਵੰਬਰ (ਹਰਜਿੰਦਰ ਸਿੰਘ ਬਸਿਆਲਾ) :** 'ਪੰਜਵੀਆਂ ਨਿਊਜ਼ੀਲੈਂਡ ਸਿੱਖ ਖੇਡਾਂ' 25 ਅਤੇ 26 ਦਸੰਬਰ ਨੂੰ ਬਰੂਸ ਪੁਲਮਨ ਪਾਰਕ ਟਾਕਾਨੀਨੀ (ਔਕਲੈਂਡ) ਵਿਖੇ ਕਰਵਾਈਆਂ ਜਾ ਰਹੀਆਂ ਹਨ। ਇਸ ਸਬੰਧੀ ਲਗਭਗ ਸਾਰੀਆਂ ਤਿਆਰੀਆਂ ਮੁਕੰਮਲ ਹਨ ਅਤੇ ਰਹਿੰਦੇ ਕਾਰਜ ਸੈਟ ਕੀਤੇ ਜਾ ਰਹੇ ਹਨ। 25 ਨਵੰਬਰ ਨੂੰ ਵੱਡੀ ਸਟੇਜ ਉਤੇ ਵੱਡਾ ਉਦਘਾਟਨੀ ਸਮਾਰੋਹ ਹੋਣ ਵਾਲਾ ਹੈ ਅਤੇ ਇਸ ਮੌਕੇ ਨਿਊਜ਼ੀਲੈਂਡ ਸਿੱਖ ਖੇਡਾਂ ਅਤੇ ਪੰਜਾਬੀ ਭਾਸ਼ਾ ਹਫ਼ਤੇ ਨੂੰ ਸਮਰਪਿਤ ਇਕ ਵਿਸ਼ੇਸ਼ ਡਾਕ ਟਿਕਟ ਵੀ ਜਾਰੀ ਕੀਤੀ ਜਾ ਰਹੀ ਹੈ।

ਪੰਜਾਬੀ ਭਾਸ਼ਾ ਵਿਚ 'ਨਿਊਜ਼ੀਲੈਂਡ ਸਿੱਖ ਖੇਡਾਂ' 25 ਅਤੇ 26 ਨਵੰਬਰ ਲਿਖ ਕੇ ਪੰਜਾਬੀ ਨੂੰ ਮਾਨ-ਸਨਮਾਨ ਦਿਤਾ ਗਿਆ ਹੈ ਅਤੇ ਨਿਊਜ਼ੀਲੈਂਡ ਸਿੱਖ ਖੇਡਾਂ ਦਾ ਲੋਗੋ ਲਗਾ ਕੇ ਨਿਊਜ਼ੀਲੈਂਡ ਸਿੱਖ ਖੇਡਾਂ ਦੇ ਪੰਜਵੇਂ ਸ਼ਾਨਦਾਰ ਸਾਲ ਦੇ ਸਫ਼ਰ ਨੂੰ ਦਰਸਾਇਆ ਗਿਆ ਹੈ।

2 ਡਾਲਰ ਦੀ ਇਹ ਟਿਕਟ ਯਾਦਗਾਰੀ ਟਿਕਟ ਹੋਵੇਗੀ। ਜਿਹੜੇ ਕਾਰੋਬਾਰੀ ਅਦਾਰੇ ਅਜਿਹੀਆਂ ਟਿਕਟਾਂ ਦੀ ਵਰਤੋਂ ਅਪਣੀ ਡਾਕ ਭੇਜਣ ਵਾਸਤੇ ਕਰਨਾ ਚਾਹੁੰਦੇ ਹੋਣਗੇ ਉਹ ਮੇਰੇ ਨਾਲ ਸੰਪਰਕ ਕਰ ਸਕਦੇ ਹਨ, ਤਾਕਿ ਆਰਡਰ ਕੀਤੀਆਂ ਜਾ ਸਕਣ। 'ਪੰਜਾਬੀ ਹੈਰਲਡ' ਦਾ ਇਹ ਉਦਮ ਹੈ। ਪੰਜਵਾਂ ਸਾਲ ਕਿਸੇ ਵੀ ਕਾਰਜ ਵਿਚ ਲਗਾਤਾਰ ਬਣੇ ਰਹਿਣਾ ਬੜਾ ਅਹਿਮ ਹੁੰਦਾ ਹੈ ਅਤੇ ਅਜਿਹੇ ਮੀਲ ਪੱਥਰ ਇਕ ਦਿਨ ਚਾਨਣ ਮੁਨਾਰਿਆਂ ਵਿਚ ਬਦਲ ਜਾਂਦੇ ਹਨ। *(ਸਪੋਕਸਮੈਨ)*

**ਯੂਰਪੀਅਨ ਸੰਸਦ ਵਿਚ ਪਹਿਲੀ ਵਾਰੀ ਆਉਣ 'ਤੇ ਸਿੱਖਾਂ ਦਾ ਨਿੱਘਾ ਸਵਾਗਤ**

**ਬ੍ਰਸਲਜ਼, 10 ਦਸੰਬਰ :** ਯੂਰਪੀਅਨ ਸੰਸਦ 'ਚ ਅਧਿਕਾਰਤ ਤੌਰ 'ਤੇ ਪਹਿਲੀ ਵਾਰੀ ਕਿਸੇ ਸਿੱਖ ਵਫ਼ਦ ਨੂੰ ਜਾਣ ਦਾ ਮੌਕਾ ਮਿਲਿਆ ਹੈ। ਯੂਰਪੀਅਨ ਸਿੱਖ ਆਰਗੇਨਾਈਜ਼ੇਸ਼ਨ ਦੇ ਮੈਂਬਰਾਂ ਸਮੇਤ ਸਿੱਖ ਵਫ਼ਦ ਨੇ 6 ਦਸੰਬਰ ਨੂੰ ਯੂਰਪੀਅਨ ਸੰਸਦ ਦਾ ਦੌਰਾ ਕੀਤਾ ਜੋ ਇਕ ਮਹੱਤਵਪੂਰਨ ਮੀਲ ਪੱਥਰ ਸੀ। ਇਸ ਸਮਾਗਮ ਦੀ ਸਹੂਲਤ ਓਪਨ ਵੀ.ਐਲ.ਡੀ. ਪਾਰਟੀ ਦੇ ਯੂਰਪੀਅਨ ਸੰਸਦ ਦੇ ਮੈਂਬਰ ਹਿਲਡੇ ਵੌਟਮੈਨਸ ਨੇ ਦਿਤੀ, ਜੋ ਯੂਰਪੀਅਨ ਯੂਨੀਅਨ 'ਚ ਸਿੱਖਾਂ ਨੂੰ ਮਾਨਤਾ ਦੇਣ ਦੀ ਵਕਾਲਤ ਕਰ ਰਹੇ ਹਨ। ਇਸ ਦੌਰਾਨ ਸਿੱਖ ਧਰਮ ਨੂੰ ਯੂਰਪੀਅਨ ਯੂਨੀਅਨ 'ਚ ਮਾਨਤਾ ਦੇਣ ਦਾ ਵਾਅਦਾ ਕੀਤਾ ਗਿਆ।

ਸਿੱਖ ਵਫ਼ਦ, ਜਿਸ ਦਾ ਰਜਿਸਟਰਡ ਦਫ਼ਤਰ ਵਿਲਵੂਰਡੇ 'ਚ ਹੈ, ਦੀ ਯੂਰਪੀਅਨ ਸੰਸਦ ਦੇ ਕੁੱਝ ਮੈਂਬਰਾਂ ਨੇ ਯੂਰਪ ਦੇ ਮਿਸਾਲੀ ਵਸਨੀਕਾਂ ਅਤੇ ਨਾਗਰਿਕਾਂ ਵਜੋਂ ਸ਼ਲਾਘਾ ਕੀਤੀ। ਇਸ ਮਾਨਤਾ ਦਾ, ਕੁੱਝ ਹਦ ਤਕ, ਸਿਹਰਾ ਓਪਨ ਵੀ.ਐਲ.ਡੀ. ਪਾਰਟੀ ਦੇ ਯੂਰਪੀਅਨ ਸੰਸਦ ਦੀ ਮੈਂਬਰ ਹਿਲਡੇ ਵੌਟਮੈਨਸ ਦੀਆਂ ਕੋਸ਼ਿਸ਼ਾਂ ਨੂੰ ਜਾਂਦਾ ਹੈ। ਵੱਡੀ ਸਿੱਖ ਆਬਾਦੀ ਵਾਲੇ ਖੇਤਰ ਸਿੰਟ-ਟਰੁਇਡੇਨ ਵਿਚ ਰਹਿਣ ਵਾਲੀ ਵੌਟਮੈਨਸ ਸਿੱਖਾਂ ਲਈ ਇਕ ਚੈਂਪੀਅਨ ਵਜੋਂ ਉਭਰੀ ਹੈ ਅਤੇ ਉਸ ਨੇ ਨਾ ਸਿਰਫ਼ ਬੈਲਜੀਅਮ ਵਿਚ ਬਲਕਿ ਪੂਰੇ ਯੂਰਪੀਅਨ ਯੂਨੀਅਨ ਵਿਚ ਸਿੱਖੀ ਨੂੰ ਮਾਨਤਾ ਦਿਵਾਉਣ ਵਿਚ ਅਪਣੀ ਮਦਦ ਦਾ ਵਾਅਦਾ ਕੀਤਾ ਹੈ।

ਸਿੱਖਾਂ ਦੇ ਬੁਲਾਰੇ ਬਿੰਦਰ ਸਿੰਘ (40) ਨੇ ਉਨ੍ਹਾਂ ਦੇ ਸਵਾਗਤ 'ਤੇ ਸੰਤੁਸ਼ਟੀ ਜ਼ਾਹਰ ਕੀਤੀ ਅਤੇ ਸਿੱਖ ਭਾਈਚਾਰੇ ਲਈ ਨਿਰੰਤਰ ਸਮਰਥਨ ਦੀ ਮਹੱਤਤਾ 'ਤੇ ਜ਼ੋਰ ਦਿੱਤਾ। ਉਨ੍ਹਾਂ ਕਿਹਾ, "ਅਸੀਂ ਸਾਰੇ ਖੇਤਰਾਂ 'ਚ ਸਮਰਥਨ ਦੀ ਉਮੀਦ ਕਰਦੇ ਹਾਂ ਤਾਂ ਜੋ ਅਸੀਂ ਅਪਣੀ ਪਛਾਣ ਨਾਲ ਯੂਰਪੀਅਨ ਦੇਸ਼ਾਂ 'ਚ ਗੁਰੂ ਨਾਨਕ ਸਾਹਿਬ ਦੇ ਸੰਦੇਸ਼ ਨੂੰ ਫੈਲਾ ਸਕੀਏ। ਸਾਡਾ ਟੀਚਾ ਕਿਸੇ ਦਾ ਧਰਮ ਬਦਲਣਾ ਨਹੀਂ ਹੈ, ਬਲਕਿ ਅਪਣੀ ਵਿਲੱਖਣ ਪਛਾਣ ਨੂੰ ਕਾਇਮ ਰਖਦੇ ਹੋਏ ਉਨ੍ਹਾਂ ਸਮਾਜਾਂ ਦੀ ਖ਼ੁਸ਼ਹਾਲੀ 'ਚ ਯੋਗਦਾਨ ਪਾਉਣਾ ਹੈ ਜਿਥੇ ਉਹ ਰਹਿੰਦੇ ਹਨ।"

*(ਸਪੋਕਸਮੈਨ)*

**ਇਟਲੀ 'ਚੋਂ ਸਿਵਲ ਪ੍ਰੋਟੈਕਸ਼ਨ ਦੀ ਨੋਵੇਲਾਰਾ ਇਕਾਈ ਦਾ ਪਹਿਲੀ ਵਾਰ ਕੋਈ ਸਿੱਖ ਪ੍ਰਧਾਨ ਬਣਿਆ**

**ਮਿਲਾਨ ਇਟਲੀ, 15 ਨਵੰਬਰ (ਦਲਜੀਤ ਮੱਕੜ) :** ਸਿੱਖ ਕੌਮ ਗੁਰੂ ਸਾਹਿਬਾਨਾਂ ਦੇ ਮਨੁੱਖਤਾ ਦੀ ਸੇਵਾ ਦੇ ਦੱਸੇ ਮਾਰਗ 'ਤੇ ਚੱਲ ਕੇ ਸਾਰੀ ਦੁਨੀਆਂ ਵਿਚ ਸੇਵਾਵਾਂ ਨਿਭਾਅ ਰਹੀ ਹੈ। ਲੜੀ ਨੂੰ ਅੱਗੇ ਤੋਰਦਿਆਂ ਇਟਲੀ ਵਿਚ ਅੰਮ੍ਰਿਤਧਾਰੀ ਸਿੱਖ ਨੌਜਵਾਨ ਭੁਪਿੰਦਰ ਸਿੰਘ ਸੋਨੀ ਨੇ ਇਟਲੀ ਦੇ ਇਤਿਹਾਸ ਵਿਚ ਇੱਕ ਨਵਾਂ ਮੀਲ ਪੱਥਰ ਗੱਡਿਆ ਹੈ। ਦੱਸਣਯੋਗ ਹੈ ਕਿ ਗੁਰਸਿੱਖ ਨੌਜਵਾਨ ਨੂੰ ਸਿਵਲ ਪ੍ਰੋਟੈਕਸ਼ਨ ਨੋਵੇਲਾਰਾ ਦੀ ਹੋਈ ਮੀਟਿੰਗ ਵਿਚ ਸਿਵਲ ਪ੍ਰੋਟੈਕਸ਼ਨ ਨੁਬੇਲਾਰੀਆ (ਨੋਵੇਲਾਰਾ) ਦਾ 3 ਸਾਲਾਂ ਲਈ ਪ੍ਰੈਜ਼ੀਡੈਂਟ ਚੁਣਿਆ ਗਿਆ ਹੈ।

ਪਿਛਲੇ ਦਸ ਸਾਲਾਂ ਤੋਂ ਜਦੋਂ ਤੋਂ ਇਹ ਸੰਸਥਾ ਇਸ ਸ਼ਹਿਰ ਵਿਚ ਹੋਂਦ ਵਿਚ ਆਈ ਹੈ ਬਹੁਤ ਸਾਰੇ ਲੋਕ ਸੰਸਥਾ ਨਾਲ ਜੁੜੇ ਹੋਏ ਹਨ। ਭੁਪਿੰਦਰ ਸਿੰਘ ਦੀਆਂ ਸੇਵਾਵਾਂ ਨੂੰ ਵੇਖਦੇ ਹੋਏ ਇਹ ਜ਼ਿੰਮੇਵਾਰੀ ਸੌਂਪੀ ਗਈ ਹੈ। ਇੱਥੇ ਦੱਸਣ ਯੋਗ ਹੈ ਕਿ ਭੁਪਿੰਦਰ ਸਿੰਘ ਸੋਨੀ ਸਿੱਖੀ ਸਰੂਪ ਵਿਚ ਹੀ ਸੇਵਾ ਨਿਭਾਉਂਦੇ ਆ ਰਹੇ ਹਨ। ਅੱਗੇ ਜਾਣਕਾਰੀ ਦਿੰਦਿਆਂ ਦੱਸਿਆ ਕਿ ਉਹਨਾਂ ਨੇ ਹਮੇਸ਼ਾ ਸਿੱਖੀ ਸਿਧਾਂਤਾਂ ਅਨੁਸਾਰ ਸੇਵਾ ਕਰਨ ਦੀ ਕੋਸ਼ਿਸ਼ ਕੀਤੀ ਹੈ ਅਤੇ ਹੁਣ ਅੱਗੇ ਤੋਂ ਵੀ ਉਹ ਸਿੱਖੀ ਦੇ ਸਿਧਾਂਤ ਨੂੰ ਕਾਇਮ ਰੱਖਦੇ ਹੋਏ ਹੀ ਸੇਵਾ ਕਰਦੇ ਰਹਿਣਗੇ।

*(ਸਪੋਕਸਮੈਨ)*

# ਸਰਗਰਮੀਆਂ

## ਨਾਨਕ ਨਿਰਮਲ ਪੰਥ ਚਲਾਇਆ

27 ਨਵੰਬਰ ਨੂੰ ਸੰਸਾਰ ਭਰ 'ਚ ਸਾਹਿਬ ਸ੍ਰੀ ਗੁਰੂ ਨਾਨਕ ਦੇਵ ਜੀ ਦਾ ਪ੍ਰਕਾਸ਼ ਪੁਰਬ ਆਪਣੇ ਆਪਣੇ ਢੰਗ ਤੇ ਵਿੱਤ ਅਨੁਸਾਰ ਧੂਮਧਾਮ ਨਾਲ ਮਨਾਇਆ ਗਿਆ।

ਸਿੱਖ ਮਿਸ਼ਨਰੀ ਕਾਲਜ, ਸਰਕਲ ਲਖਨਊ ਵੱਲੋਂ, ਆਪਣੇ ਮੈਂਬਰਾਂ ਦੇ ਉਦਮ ਅਤੇ ਲਖਨਊ ਦੀ ਸਾਹਿਤਕ ਸੰਸਥਾ "ਅਜ਼ਾਦ ਲੇਖਕ ਕਵੀ ਸਭਾ" ਦੇ ਸਹਿਯੋਗ ਨਾਲ ਮਿਤੀ 30 ਨਵੰਬਰ ਨੂੰ ਸ਼ਾਮ 4 ਵਜੇ ਤੋਂ ਵਿਚਾਰ ਗੋਸ਼ਟੀ ਅਤੇ ਬੱਚਿਆਂ ਦੀਆਂ ਸਾਖੀਆਂ 'ਤੇ ਅਧਾਰਿਤ ਨਾਟਕਾਂ ਦਾ ਆਯੋਜਨ ਕੀਤਾ ਗਿਆ।

ਦਸ਼ਮੇਸ਼ ਪਬਲਿਕ ਸਕੂਲ (ਗੁ. ਆਲਮਬਾਗ਼ ਲਖਨਊ) ਦੇ 'ਭਾਈ ਜਸਬੀਰ ਸਿੰਘ ਖ਼ਾਲਸਾ ਹਾਲ' ਵਿਚ ਦਸ਼ਮੇਸ਼ ਪਬਲਿਕ ਸਕੂਲ ਦੇ ਬੱਚਿਆਂ ਅਤੇ LDA ਕਲੋਨੀ ਦੇ ਬੱਚਿਆਂ ਨੇ ਨਾਟਕੀ ਰਾਹੀਂ ਸੰਗਤਾਂ ਦੇ ਮਨ ਮੋਹ ਲਏ। ਪ੍ਰੋਗਰਾਮ ਦੀ ਸਮਾਪਤੀ ਸਾਰੇ ਆਯੋਜਕਾਂ ਤੇ ਬੱਚਿਆਂ ਨੇ ਮਿਲ ਕੇ ਸਾਹਿਬ ਸ੍ਰੀ ਗੁਰੂ ਨਾਨਕ ਦੇਵ ਜੀ ਦਾ ਸ਼ਬਦ **"ਕੈਸੀ ਆਰਤੀ ਹੋਇ॥ ਭਵਖੰਡਨਾ ਤੇਰੀ ਆਰਤੀ॥"** (ਰਾਗ ਧਨਾਸਰੀ ਮ: ੧) ਨਾਲ ਕੀਤੀ।

ਅੰਤ ਵਿਚ ਧੰਨਵਾਦ ਕਰਦਿਆਂ ਸਭ ਪ੍ਰਤਿਭਾਗੀਆਂ ਨੂੰ ਸਨਮਾਨ ਪੱਤਰ ਅਤੇ ਨਗਦ ਇਨਾਮਾਂ ਦੇ ਨਾਲ ਹੀ ਨਾਲ ਸਭਨਾਂ ਨੂੰ ਜਲ ਪਾਨ ਕਰਾਇਆ ਗਿਆ। ਆਏ ਮਹਿਮਾਨ ਗੁਰਸਿੱਖ ਵੀਰਾਂ, ਭੈਣਾਂ, ਪ੍ਰਬੰਧਕਾਂ ਦਾ ਸਹਿਯੋਗ, ਸਰਾਹਣੀ ਰਿਹਾ।

**-ਦਾਸ ਅਜੀਤ ਸਿੰਘ,**
**ਸਰਕਲ UP-43, ਲਖਨਊ**

## ਪ੍ਰਚਾਰਕ ਵੀਰ ਸਰਬਜੀਤ ਸਿੰਘ ਘੜਾਮ

8 ਨਵੰਬਰ ਨੂੰ ਪਿੰਡ ਰਾਮਪੁਰ ਵਿਖੇ ਸ਼ਹੀਦ ਭਾਈ ਤਾਰੂ ਸਿੰਘ ਜੀ ਨੂੰ ਸਮਰਪਿਤ ਇਤਿਹਾਸਕ ਟ੍ਰੇਨਿੰਗ ਕੈਂਪ ਲਾਇਆ ਗਿਆ। ਸਵਾਲ ਜਵਾਬ ਦੌਰਾਨ ਬੱਚਿਆਂ ਨੂੰ ਇਨਾਮ ਵੰਡੇ ਗਏ। ਇਸ ਸਮੇਂ 60 ਦੇ ਕਰੀਬ ਸੰਗਤੀ ਪ੍ਰਾਣੀ ਹਾਜ਼ਰ ਸਨ। ਸਮੁੱਚੀ ਸੰਗਤ ਨੂੰ ਫ਼ਰੀ ਲਿਟਰੇਚਰ ਵੰਡਿਆ ਗਿਆ।

19 ਨਵੰਬਰ ਨੂੰ ਗਿਆਨ ਕਾਲੋਨੀ ਕਾਂਗਥਲੀ (ਹਰਿਆਣਾ) ਅਤੇ ਪਿੰਡ ਕੌਲਾ ਖ਼ਾਸ, ਸ਼ਹਿਰ ਅੰਬਾਲਾ (ਹਰਿਆਣਾ) ਵਿਖੇ ਬੱਚਿਆਂ ਨੂੰ ਭਾਈ ਤਾਰੂ ਸਿੰਘ ਜੀ ਨੂੰ ਸਮਰਪਿਤ ਇਤਿਹਾਸਕ ਟ੍ਰੇਨਿੰਗ ਕੈਂਪ ਲਾਏ ਗਏ। ਉਪਰੰਤ ਸਵਾਲ ਜਵਾਬ ਦੌਰਾਨ ਬੱਚਿਆਂ ਨੂੰ ਇਨਾਮ ਦਿੱਤੇ ਗਏ। ਬੱਚਿਆਂ ਸਮੇਤ ਸਮੁੱਚੀ ਸੰਗਤ ਨੂੰ ਫਰੀ ਲਿਟਰੇਚਰ ਵੰਡਿਆ ਗਿਆ। ਇਸੇ ਦਿਨ ਪਿੰਡ ਬਸੋਲੀ ਨੇੜੇ ਪੰਜੋਖਰਾ ਸਾਹਿਬ (ਹਰਿਆਣਾ) ਵਿਖੇ ਬੱਚਿਆਂ ਦਾ ਸਿੱਖ ਰਹਿਤ ਮਰਿਆਦਾ ਸਬੰਧੀ ਪੇਪਰ ਲਿਆ ਗਿਆ। ਵੱਡੀ ਗਿਣਤੀ ਵਿਚ ਬੱਚਿਆਂ ਨੇ ਭਾਗ ਲਿਆ।

23 ਨਵੰਬਰ ਨੂੰ ਪਿੰਡ ਹਾਜੀਪੁਰ, ਪਟਿਆਲਾ ਵਿਖੇ ਬਾਬਾ ਬੰਦਾ ਸਿੰਘ ਬਹਾਦਰ ਨੂੰ ਸਮਰਪਿਤ ਟ੍ਰੇਨਿੰਗ ਕੈਂਪ ਲਾਇਆ ਗਿਆ। ਸਵਾਲ ਜਵਾਬ ਕਰਕੇ ਬੱਚਿਆਂ ਨੂੰ ਇਨਾਮ ਵੰਡੇ ਗਏ। ਸੰਗਤ ਅਤੇ ਬੱਚਿਆਂ ਸਮੇਤ ਕੁਲ 50 ਦੇ ਕਰੀਬ ਹਾਜ਼ਰੀ ਰਹੀ। ਸਾਰਿਆਂ ਨੂੰ ਫਰੀ ਲਿਟਰੇਚਰ ਵੰਡਿਆ ਗਿਆ।

24 ਨਵੰਬਰ ਨੂੰ ਪਿੰਡ ਰਾਜੋ ਮਾਜਰਾ, ਮੋਹਾਲੀ ਵਿਖੇ ਸ੍ਰੀ ਗੁਰੂ ਨਾਨਕ ਸਾਹਿਬ ਜੀ ਦੇ ਇਤਿਹਾਸ 'ਤੇ ਸਲਾਈਡ ਸ਼ੋਅ ਕੈਂਪ ਲਾਇਆ ਗਿਆ। ਸਵਾਲ ਜਵਾਬ ਦੌਰਾਨ ਬੱਚਿਆਂ ਨੂੰ ਇਨਾਮ ਵੰਡੇ ਗਏ। ਸੰਗਤ ਅਤੇ ਬੱਚਿਆਂ ਨੂੰ "ਸ੍ਰੀ ਗੁਰੂ ਨਾਨਕ ਸਾਹਿਬ ਜੀ ਦੀ ਸਿੱਖਿਆ ਅਤੇ ਸਾਡਾ ਕਿਰਦਾਰ" ਲਿਟਰੇਚਰ ਵੰਡਿਆ ਗਿਆ।

25 ਨਵੰਬਰ ਨੂੰ ਸ਼ਿਵ ਮਾਡਲ ਸੀਨੀਅਰ ਸਕੈਂਡਰੀ ਸਕੂਲ ਪਿਹੋਵਾ ਵਿਖੇ ਗੁਰੂ ਨਾਨਕ ਸਾਹਿਬ ਜੀ ਦੇ ਇਤਿਹਾਸ ਸਬੰਧੀ ਸਲਾਈਡ ਸ਼ੋਅ ਇਤਿਹਾਸਕ ਕੈਂਪ ਲਗਾਇਆ ਗਿਆ। ਬੱਚਿਆਂ ਨੂੰ ਸਵਾਲ ਜਵਾਬ ਕੀਤੇ ਗਏ ਅਤੇ ਇਨਾਮ ਦਿੱਤੇ ਗਏ। 500 ਦੇ ਕਰੀਬ ਬੱਚੇ ਹਾਜ਼ਰ ਰਹੇ। ਸਮੁੱਚੇ ਬੱਚਿਆਂ ਅਤੇ ਅਧਿਆਪਕਾਂ ਨੂੰ "ਗੁਰੂ ਨਾਨਕ ਸਾਹਿਬ ਜੀ ਦੀ ਸਿੱਖਿਆ ਤੇ ਸਾਡਾ ਕਿਰਦਾਰ" ਲਿਟਰੇਚਰ ਵੰਡਿਆ ਗਿਆ।

26 ਨਵੰਬਰ ਨੂੰ ਟਾਊਨ ਰਾਜਪੁਰਾ ਵਿਖੇ ਸ੍ਰੀ ਗੁਰੂ ਨਾਨਕ ਸਾਹਿਬ ਜੀ ਦੇ ਇਤਿਹਾਸ ਨੂੰ ਸਮਰਪਿਤ ਸਲਾਈਡ ਸ਼ੋਅ ਕੀਤਾ ਗਿਆ। ਬੱਚਿਆਂ ਤੇ ਸੰਗਤ ਨੂੰ ਗੁਰੂ ਸਾਹਿਬ ਜੀ ਦੇ ਇਤਿਹਾਸ ਤੋਂ ਅਲੱਗ-2 ਤਰੀਕਿਆਂ ਨਾਲ ਜਾਣੂ ਕਰਵਾਇਆ ਗਿਆ। ਬੱਚਿਆਂ ਨੂੰ ਸਵਾਲ ਜਵਾਬ ਕੀਤੇ ਗਏ ਅਤੇ ਯੋਗ ਇਨਾਮ ਦਿੱਤੇ ਗਏ ਅਤੇ ਸੰਗਤਾਂ ਸਮੇਤ ਬੱਚਿਆਂ ਨੂੰ "ਸ੍ਰੀ ਗੁਰੂ ਨਾਨਕ ਸਾਹਿਬ ਜੀ ਦੀ ਸਿੱਖਿਆ ਤੇ ਸਾਡਾ ਕਿਰਦਾਰ" ਲਿਟਰੇਚਰ ਵੰਡਿਆ ਗਿਆ। 70 ਦੇ ਕਰੀਬ ਕੁੱਲ ਸੰਗਤ ਅਤੇ ਬੱਚੇ ਹਾਜ਼ਰ ਰਹੇ।

27 ਨਵੰਬਰ ਨੂੰ ਪਿੰਡ ਦੁੱੜਦ, ਪਟਿਆਲਾ ਵਿਖੇ ਸ੍ਰੀ ਗੁਰੂ ਨਾਨਕ ਸਾਹਿਬ ਜੀ ਦੇ ਇਤਿਹਾਸ ਸਬੰਧੀ ਸਲਾਈਡ ਸ਼ੋਅ ਕੈਂਪ ਲਾਇਆ ਗਿਆ। ਸਵਾਲ ਜਵਾਬ ਦੌਰਾਨ ਬੱਚਿਆਂ ਨੂੰ ਇਨਾਮ ਵੰਡੇ ਗਏ। ਇਸ ਸਮੇਂ ਬੱਚਿਆਂ ਸਮੇਤ ਸੰਗਤ ਵਜੋਂ 150 ਦੇ ਕਰੀਬ ਮੈਂਬਰ ਹਾਜ਼ਰ ਸਨ। ਸਮੁੱਚੀ ਸੰਗਤ ਨੂੰ "ਸ੍ਰੀ ਗੁਰੂ ਨਾਨਕ ਸਾਹਿਬ ਦੀ ਸਿੱਖਿਆ ਤੇ ਸਾਡਾ ਕਿਰਦਾਰ" ਲਿਟਰੇਚਰ ਵੰਡਿਆ ਗਿਆ।

28 ਨਵੰਬਰ ਨੂੰ ਗੁਰੂ ਨਾਨਕ ਸਾਹਿਬ ਜੀ ਦੇ ਪ੍ਰਕਾਸ਼ ਦਿਹਾੜੇ ਨੂੰ ਸਮਰਪਿਤ ਪਿੰਡ ਦਿਵਾਣਾ (ਹਰਿਆਣਾ) ਵਿਖੇ ਸਲਾਈਡ ਸ਼ੋਅ ਕੈਂਪ ਲਾਇਆ ਗਿਆ। ਜਾਣਕਾਰੀ ਦੇਣ ਤੋਂ ਬਾਅਦ ਬੱਚਿਆਂ ਨੂੰ ਸਵਾਬ ਜਵਾਬ ਕੀਤੇ ਗਏ ਅਤੇ ਇਨਾਮ ਵੰਡੇ ਗਏ ਅਤੇ ਸੰਗਤ ਨੂੰ ਫਰੀ ਲਿਟਰੇਚਰ ਵੰਡਿਆ ਗਿਆ। 50 ਦੇ ਕਰੀਬ ਗਿਣਤੀ ਵਿਚ ਸੰਗਤ ਹਾਜ਼ਰ ਰਹੀ।

ਇਹਨਾਂ ਕੈਂਪਾਂ ਦੌਰਾਨ ਸਾਰੇ ਪਿੰਡਾਂ ਅਤੇ ਸਕੂਲਾਂ ਵੱਲੋਂ ਲਗਾਤਾਰ ਪ੍ਰਚਾਰ ਦੀ ਮੰਗ ਆਈ ਕਿ ਬੱਚਿਆਂ ਨੂੰ ਗੁਰਮਤਿ ਨਾਲ ਜੋੜਿਆ ਜਾਵੇ।

ਬੱਚਿਆਂ ਨੂੰ ਗੁਰਮਤਿ ਨਾਲ ਜੋੜਨ ਲਈ ਇਹ ਸੇਵਾ ਅਜ਼ਾਦ ਨਗਰ ਸਰਕਲ ਵੱਲੋਂ ਸਮੇਂ ਸਮੇਂ ਨਿਭਾਈ ਜਾਵੇਗੀ।

ਪਿਛਲੇ ਸਮੇਂ 50 ਪਿੰਡਾਂ ਵਿਚ ਗ੍ਰੰਥੀ ਸਿੰਘਾਂ ਨੂੰ ਗੁਰਬਾਣੀ ਵਿਚਾਰ ਤੇ ਪਿੰਡਾਂ ਵਿਚ ਗੁਰਮਤਿ ਪ੍ਰਚਾਰ ਲਈ ਮਿਲੇ। ਗ੍ਰੰਥੀ ਸਿੰਘਾਂ ਦੀਆਂ ਤਕਲੀਫ਼ਾਂ ਸੁਣੀਆਂ ਗਈਆਂ ਅਤੇ ਕਈ ਗ੍ਰੰਥੀ ਸਿੰਘਾਂ ਦੀ ਲੋੜੀਂਦੀ ਮਦਦ ਕੀਤੀ ਗਈ। ਗ੍ਰੰਥੀ ਸਿੰਘਾਂ ਨੂੰ ਦਸਤਾਰ ਤੇ ਸਿੱਖ

ਧਰਮ ਦੇ ਮੁੱਢਲੇ ਸਿਧਾਂਤ ਕਿਤਾਬ ਨਾਲ ਸਨਮਾਨਿਤ ਕੀਤਾ ਗਿਆ। ਇਹਨਾਂ ਮੌਕਿਆਂ 'ਤੇ ਗ੍ਰੰਥੀ ਸਿੰਘਾਂ ਵੱਲੋਂ ਪ੍ਰਚਾਰ ਵਿਚ ਸਾਥ ਦੇਣ ਲਈ ਵੱਡੇ ਪੱਧਰ 'ਤੇ ਹੁੰਗਾਰਾ ਮਿਲਿਆ।

ਇਸ ਸਾਲ ਅਪ੍ਰੈਲ ਮਹੀਨੇ ਤੋਂ ਨਵੰਬਰ ਮਹੀਨੇ ਤੱਕ ਹੈੱਡ ਆਫ਼ਿਸ ਤੋਂ ਤਿੰਨ ਲੱਖ ਦੇ ਕਰੀਬ ਦਾ ਲਿਟਰੇਚਰ ਮੰਗਵਾ ਕੇ ਵੱਖ ਵੱਖ ਪਿੰਡਾਂ ਦੇ ਗ੍ਰੰਥੀ ਸਿੰਘਾਂ, ਸੰਗਤ ਅਤੇ ਬੱਚਿਆਂ ਵਿਚ ਮੁਫ਼ਤ ਵੰਡਿਆ ਗਿਆ।

**–ਜਸਬੀਰ ਸਿੰਘ, ਡਿਪਟੀ ਜ਼ੋਨਲ ਇੰਚਾਰਜ, ਪਟਿਆਲਾ ਜ਼ੋਨ**

**ਸਰਕਲ ਬਠਿੰਡਾ-1**

ਮਿਤੀ 29-10-2023 ਨੂੰ ਗੁਰੂ ਨਾਨਕ ਦੇਵ ਪਬਲਿਕ ਸੀਨੀਅਰ ਸੈਕੰਡਰੀ ਸਕੂਲ ਬਠਿੰਡਾ ਵਿਖੇ ਸਲਾਨਾ ਧਾਰਮਿਕ ਪ੍ਰੀਖਿਆ ਮਿਤੀ 04 ਨਵੰਬਰ 2023 ਲੈਣ ਲਈ ਸਟਾਫ਼ ਨੂੰ ਟ੍ਰੇਨਿੰਗ ਦਿੱਤੀ ਗਈ। ਡਿਪਟੀ ਜ਼ੋਨਲ ਇੰਚਾਰਜ ਸ. ਹਰੀ ਸਿੰਘ ਨੇ ਆਏ ਹੋਏ ਮੈਂਬਰਾਂ ਦਾ ਧੰਨਵਾਦ ਕੀਤਾ। ਸਿੱਖ ਮਿਸ਼ਨਰੀ ਕਾਲਜ ਦੇ ਫਰੀ ਲਿਟਰੇਚਰ ਦੀ ਵੰਡ ਕੀਤੀ ਅਤੇ ਕਰਵਾਏ ਜਾਂਦੇ ਪੱਤਰ ਵਿਹਾਰ ਕੋਰਸ ਸਬੰਧੀ ਜਾਣਕਾਰੀ ਦਿੱਤੀ।

ਮਹੀਨਾ ਸਤੰਬਰ 23 ਤੋਂ ਪਰਮਜੀਤ ਸਿੰਘ ਅਤੇ ਡਿਪਟੀ ਜ਼ੋਨਲ ਇੰਚਾਰਜ ਸ. ਹਰੀ ਸਿੰਘ ਜੀ ਨਾਲ ਮਿਲ ਕੇ ਹਰ ਮਹੀਨੇ 30 ਤੋਂ 40 ਸਿੱਖ ਫੁਲਵਾੜੀ ਮੈਗਜ਼ੀਨ ਬੁੱਕ ਕੀਤੇ ਜਾ ਰਹੇ ਹਨ। ਪਰਮਜੀਤ ਸਿੰਘ ਜੀ ਇਸ ਸਰਕਲ ਨਾਲ ਨਵੇਂ ਜੁੜੇ ਮੈਂਬਰ ਹਨ। ਮੈਗਜ਼ੀਨ ਪ੍ਰਾਜੈਕਟ ਦੀ ਬਹੁਤ ਉਤਸ਼ਾਹ ਨਾਲ ਸੇਵਾ ਕਰ ਰਹੇ ਹਨ। ਬਠਿੰਡਾ ਸਰਕਲ ਦੇ 200 ਪਾਠਕ ਹਨ। ਜਿਨ੍ਹਾਂ ਨੂੰ ਵੱਖ ਵੱਖ ਮੈਂਬਰਾਂ ਵੱਲੋਂ ਮੈਗਜ਼ੀਨ ਦੀ ਹੱਥੀਂ ਵੰਡ ਕੀਤੀ ਜਾਂਦੀ ਹੈ। ਸਾਰੇ ਮੈਂਬਰਾਂ ਦਾ ਸਮੂਹ ਸਰਕਲ ਬਠਿੰਡਾ ਵੱਲੋਂ ਧੰਨਵਾਦ ਕੀਤਾ ਜਾਂਦਾ ਹੈ। ਪਾਠਕਾਂ ਨੂੰ ਬੇਨਤੀ ਹੈ ਕਿ ਸਿੱਖ ਮਿਸ਼ਨਰੀ ਕਾਲਜ ਵੱਲੋਂ ਸਿੱਖ ਫੁਲਵਾੜੀ ਬੁੱਕ ਕਰਨ ਦੀ ਵਿਸ਼ੇਸ਼ ਮੁਹਿੰਮ ਚਲਾਈ ਗਈ ਹੈ। ਆਪ ਜੀ ਸਹਿਯੋਗ ਕਰਕੇ 2 ਜਾਂ 3 ਮੈਗਜ਼ੀਨ ਆਪਣੇ ਜਾਣ ਪਹਿਚਾਣ ਜਾਂ ਕਿਸੇ ਰਿਸ਼ਤੇਦਾਰ ਲਈ ਬੁੱਕ ਕਰਵਾਓ ਜੀ। ਇਸ ਸਬੰਧੀ ਆਪ ਜੀ ਸ. ਪਰਮਜੀਤ ਸਿੰਘ ਮੋਬਾਇਲ ਨੰਬਰ 88476-91929 ਅਤੇ ਸ. ਹਰੀ ਸਿੰਘ ਜੀ ਮੋਬਾਇਲ 98775-25797 'ਤੇ ਵੀ ਸੰਪਰਕ ਕਰ ਸਕਦੇ ਹੋ ਜੀ।

ਸ. ਕੁਲਦੀਪ ਸਿੰਘ ਪ੍ਰਤਾਪ ਨਗਰ ਅਤੇ ਬੀਬੀ ਹਰਜੀਤ ਕੌਰ ਅਜੀਤ ਰੋਡ ਵੱਲੋਂ ਬੱਚਿਆਂ ਦੀ ਕਲਾਸ ਪੇਪਰ ਹੋਣ ਤੋਂ ਪਹਿਲਾਂ ਵੱਖ ਵੱਖ ਸਕੂਲਾਂ ਵਿੱਚ ਲਗਾਈ ਗਈ। ਕਲਾਸ ਵਿੱਚ ਬੱਚਿਆਂ ਦੀ ਪੇਪਰ ਸਬੰਧੀ ਤਿਆਰੀ ਕਰਵਾਈ ਗਈ। ਸਿੱਖ ਧਰਮ ਦੀ ਮੁਢਲੀ ਜਾਣਕਾਰੀ ਅਤੇ ਰਹਿਤ ਮਰਯਾਦਾ ਦੀ ਜਾਣਕਾਰੀ ਦਿੱਤੀ। ਕਲਾਸਾਂ ਲਗਾਉਣ ਲਈ ਬਠਿੰਡਾ ਸਰਕਲ ਵੱਲੋਂ ਧੰਨਵਾਦ ਕੀਤਾ ਜਾਂਦਾ ਹੈ।

ਇਸ ਪ੍ਰੀਖਿਆ ਵਿੱਚ ਪਿੰਡ ਜੰਡਵਾਲਾ ਵਿਖੇ ਗ੍ਰੰਥੀ ਸੰਦੀਪ ਸਿੰਘ ਨੇ ਬੱਚਿਆਂ ਨੂੰ ਉਤਸ਼ਾਹਿਤ ਕਰਕੇ ਗੁਰਦੁਆਰਾ ਸਾਹਿਬ ਵਿਖੇ ਆਮ ਸੰਗਤ ਸਮੇਤ 83 ਦਾਖ਼ਲੇ ਭਰ ਕੇ ਪੇਪਰ ਦਵਾਏ। ਸਹਿਯੋਗ ਲਈ ਗੁਰਦੁਆਰਾ ਸਾਹਿਬ ਦੇ ਪ੍ਰਧਾਨ ਗੁਰਦਰਸ਼ਨ ਸਿੰਘ ਜੀ, ਗ੍ਰੰਥੀ ਸੰਦੀਪ ਸਿੰਘ ਜੀ ਅਤੇ ਬੀਬੀ ਸੁਖਮਨਦੀਪ ਕੌਰ ਦਾ ਬਹੁਤ-ਬਹੁਤ ਧੰਨਵਾਦ ਜੀ। ਬਹੁਤ ਹੀ ਮਿਹਨਤੀ ਸ. ਮੇਜਰ ਸਿੰਘ ਖ਼ਾਲਸਾ ਵੱਲੋਂ ਆਪਣੇ ਮਹੱਲੇ ਬਾਬਾ ਦੀਪ ਸਿੰਘ ਨਗਰ ਦੇ ਗੁਰਦੁਆਰਾ ਸਾਹਿਬ ਵਿਖੇ ਆਮ ਸੰਗਤ ਸਮੇਤ 65 ਦਾਖ਼ਲੇ ਭਰ ਕੇ ਪੇਪਰ ਦਵਾਏ। ਸਹਿਯੋਗ ਲਈ ਗੁਰਦੁਆਰਾ ਸਾਹਿਬ ਦੇ ਪ੍ਰਧਾਨ ਸੁਰਜੀਤ ਸਿੰਘ ਅਤੇ ਮੇਜਰ ਸਿੰਘ ਖ਼ਾਲਸਾ, ਡਾਕਟਰ ਗੁਰਬਚਨ ਸਿੰਘ, ਚੜਤ ਸਿੰਘ ਸਾਬਕਾ ਪ੍ਰਧਾਨ ਅਤੇ ਸੁਖਮੰਦਰ ਸਿੰਘ ਖ਼ਾਲਸਾ ਦਾ ਬਹੁਤ ਧੰਨਵਾਦ ਜੀ। ਇਸ ਤੋਂ ਬਿਨਾਂ ਲਵਪ੍ਰੀਤ ਸਿੰਘ ਵੱਲੋਂ ਪਿੰਡ ਭੁੱਚੜ ਵਿਖੇ ਬੀਬੀ ਹਰਸ਼ਰਨ ਕੌਰ ਸੇਵਾ ਸੁਸਾਇਟੀ ਅਧੀਨ ਆਮ ਸੰਗਤ ਸਮੇਤ 65 ਦਾਖ਼ਲੇ ਭਰ ਕੇ ਪੇਪਰ ਦਵਾਏ। ਸਹਿਯੋਗ ਲਈ ਸੁਸਾਇਟੀ ਦੀ ਪ੍ਰਧਾਨ ਬੀਬੀ ਜਸਵੀਰ ਕੌਰ, ਲਵਪ੍ਰੀਤ ਸਿੰਘ ਦਾ ਬਹੁਤ ਧੰਨਵਾਦ ਜੀ। ਇਹ ਇੱਕ ਬਹੁਤ ਹੀ ਵਧੀਆ ਰੁਝਾਨ ਹੈ। ਸਾਡੇ ਸਭ ਗੁਰਦੁਆਰਾ ਸਾਹਿਬ ਗੁਰਮਤਿ ਸਿਖਲਾਈ ਦੇ ਕੇਂਦਰ ਹਨ। ਪਾਠਕ ਸਾਹਿਬਾਨ ਨੂੰ ਬੇਨਤੀ ਹੈ ਕਿ ਆਪੋ ਆਪਣੇ ਨਜ਼ਦੀਕ ਗੁਰਦੁਆਰੇ ਦੇ ਪ੍ਰਬੰਧਕਾਂ ਨੂੰ ਇਸ ਤਰ੍ਹਾਂ ਦੇ ਉਪਰਾਲੇ ਲਈ ਪ੍ਰੇਰਤ ਕੀਤਾ ਜਾਵੇ ਜੀ।

**–ਮਲਕੀਤ ਸਿੰਘ, ਬਠਿੰਡਾ**
**ਮੋਬਾ : 9417207775**

**ਹਲਦਵਾਨੀ ਸਰਕਲ**

ਗੁਰੂ ਸਾਹਿਬ ਜੀ ਦੀ ਅਪਾਰ ਕਿਰਪਾ ਸਦਕਾ "ਸਿੱਖ ਮਿਸ਼ਨਰੀ ਕਾਲਜ ਹਲਦਵਾਨੀ ਸਰਕਲ" ਤੇ "ਗੁਰਦੁਆਰਾ ਸ੍ਰੀ ਗੁਰੂ ਸਿੰਘ ਸਭਾ ਦੇ ਸਹਿਯੋਗ ਨਾਲ ਸ੍ਰੀ ਗੁਰੂ ਨਾਨਕ ਸਾਹਿਬ ਜੀ ਦੇ ਆਗਮਨ ਪੁਰਬ ਨੂੰ ਸਮਰਪਿਤ" ਗੁਰਮਤਿ ਕਵਿਜ਼ ਮੁਕਾਬਲਾ ਕਰਵਾਇਆ ਗਿਆ। ਜਿਸ ਵਿਚ 55 ਭਾਗੀਦਾਰਾਂ ਨੇ ਭਾਗ ਲਿਆ। ਸਾਰੇ ਹੀ ਬੱਚਿਆਂ ਨੇ ਬਹੁਤ ਹੀ ਚੰਗੇ ਤਰੀਕੇ ਨਾਲ ਸਵਾਲਾਂ ਦੇ ਜਵਾਬ ਦਿੱਤੇ ਤੇ 35 ਅੱਖਰ ਲਿਖੇ।

ਇਸ ਮੁਕਾਬਲੇ ਵਿਚ ਇਨਾਮ ਜਿੱਤਣ ਵਾਲੇ ਭਾਗੀਦਾਰਾਂ ਦੇ ਨਾਮ ਹੇਠਾਂ ਦਿੱਤੇ ਗਏ ਹਨ।

ਅੰਸ਼ਵੀਰ ਸਿੰਘ, ਬਲਵੀਨ ਕੌਰ, ਹਰਨੀਤ ਕੌਰ, ਮਹਿਤਾਬ ਸਿੰਘ, ਪ੍ਰਭਲੀਨ ਕੌਰ, ਜਸਕੀਰਤ ਸਿੰਘ, ਸੋਨੀਆ ਕੌਰ, ਗੁਰਮੀਤ ਕੌਰ, ਕਿਰਨਪ੍ਰੀਤ ਕੌਰ, ਜਸਕਰਨ ਸਿੰਘ, ਇਸ਼ਪ੍ਰੀਤ ਕੌਰ।

ਮੁਕਾਬਲੇ 'ਚ ਭਾਗ ਲੈਣ ਵਾਲੇ ਸਾਰੇ ਬੱਚਿਆਂ ਨੂੰ ਕੌਂਸਿਲੇਸ਼ਨ ਇਨਾਮ ਦਿੱਤੇ ਗਏ। ਸਰਕਲ ਵੱਲੋਂ ਰੋਜ਼ਾਨਾ ਗੁਰਮਤਿ ਕਲਾਸ ਵੀ ਲਗਾਈ ਜਾ ਰਹੀ ਹੈ ਜਿਸ ਵਿਚ ਬੱਚਿਆਂ ਨੂੰ ਅੱਖਰ ਗਿਆਨ, ਗੁਰਮਤਿ ਗਿਆਨ ਦੀ ਕਲਾਸ ਦਿੱਤੀ ਜਾ ਰਹੀ ਹੈ ਜੀ।

**ਸਰਕਲ ਰਾਣੀ ਤਲਾਬ**

ਅਕਾਲ ਪੁਰਖ ਦੀ ਅਪਾਰ ਕਿਰਪਾ ਸਦਕਾ ਮਿਤੀ 19-11-2023 ਨੂੰ ਸਰਕਲ ਰਾਣੀ ਤਲਾਬ ਦੀ ਮੀਟਿੰਗ ਕੀਤੀ ਗਈ... ਤਾਂ ਜੋ 13 ਪ੍ਰਾਜੈਕਟਾਂ ਨੂੰ ਵਧੀਆ ਢੰਗ ਨਾਲ ਚਲਾਇਆ ਜਾ ਸਕੇ ਅਤੇ ਮੈਗਜ਼ੀਨ ਮੁਹਿੰਮ ਜੋ ਨਵੰਬਰ ਤੋਂ ਸ਼ੁਰੂ ਹੋਈ ਹੈ ਉਸ ਨੂੰ ਵਧੀਆ ਤਰੀਕੇ ਨਾਲ ਨਿਭਾਉਣ ਲਈ ਵਿਚਾਰਾਂ ਕੀਤੀਆਂ ਗਈਆਂ।

**ਸਿੱਖ ਮਿਸ਼ਨਰੀ ਪਬਲਿਕ ਹਾਈ ਸਕੂਲ ਵਿਖੇ ਸ੍ਰੀ ਗੁਰੂ ਨਾਨਕ ਦੇਵ ਜੀ ਦਾ ਪ੍ਰਕਾਸ਼ ਦਿਵਸ ਬੜੀ ਸ਼ਰਧਾ ਨਾਲ ਮਨਾਇਆ ਗਿਆ**

ਸਿੱਖ ਮਿਸ਼ਨਰੀ ਪਬਲਿਕ ਹਾਈ ਸਕੂਲ ਸਲੇਮ ਟਾਬਰੀ, ਲੁਧਿਆਣਾ ਵਿਖੇ ਮਿਤੀ 25 ਨਵੰਬਰ 2023 ਨੂੰ ਸ੍ਰੀ ਗੁਰੂ ਨਾਨਕ ਦੇਵ ਜੀ ਦਾ ਪ੍ਰਕਾਸ਼ ਪੁਰਬ ਬੜੀ ਧੂਮਧਾਮ ਨਾਲ ਮਨਾਇਆ ਗਿਆ। ਸਕੂਲ ਦੇ ਵਿਦਿਆਰਥੀਆਂ ਨੇ ਸਮਾਗਮ ਵਿੱਚ ਲੈਕਚਰ, ਕਵਿਤਾ, ਵਾਰਤਾਲਾਪ ਅਤੇ ਸ਼ਬਦ ਕੀਰਤਨ ਨਾਲ ਹਾਜ਼ਰੀ ਭਰੀ। ਸਿੱਖ ਮਿਸ਼ਨਰੀ ਕਾਲਜ ਦੇ ਚੇਅਰਮੈਨ ਸ. ਹਰਜੀਤ ਸਿੰਘ ਜੀ ਉਚੇਚੇ ਤੌਰ 'ਤੇ ਸ਼ਾਮਲ ਹੋਏ। ਇਸ ਸਮਾਗਮ ਵਿੱਚ ਵਿਦਿਆਰਥੀਆਂ ਦੇ ਮਾਤਾ ਪਿਤਾ ਨੂੰ ਵੀ ਸੱਦਾ ਦਿੱਤਾ ਗਿਆ ਸੀ। ਗੁਰਪੁਰਬ ਦੀ ਸ਼ੁਰੂਆਤ ਦਸਵੀਂ ਜਮਾਤ ਦੀਆਂ ਵਿਦਿਆਰਥਣਾਂ ਨੇ **"ਕਬਿ ਕਲ ਸੁਜਸੁ ਗਾਵਉ ਗੁਰ ਨਾਨਕ"** ਸ਼ਬਦ ਗਾਇਣ ਨਾਲ ਕੀਤੀ। ਉਸ ਤੋਂ ਬਾਅਦ ਨੌਵੀਂ ਜਮਾਤ ਦੇ ਵਿਦਿਆਰਥੀ ਮਨਸੀਰਤ ਸਿੰਘ ਨੇ **"ਸਾਚਾ ਧਨੁ ਗੁਰਮਤੀ ਪਾਏ"** 'ਤੇ ਕਵਿਤਾ ਪੇਸ਼ ਕੀਤੀ। ਫਿਰ ਪੰਜਵੀਂ ਜਮਾਤ ਦੀਆਂ ਵਿਦਿਆਰਥਣਾਂ ਨੇ ਆਪਣੇ ਸ਼ਬਦ **"ਕਲਿਜੁਗ ਨਾਨਕ ਨਾਮ ਸੁਖਾਲਾ"** ਸ਼ਬਦ ਰਾਹੀਂ ਸੰਗਤਾਂ ਨੂੰ ਨਿਹਾਲ ਕੀਤਾ। ਪੰਜਵੀਂ ਜਮਾਤ ਦੇ ਵਿਦਿਆਰਥੀ ਗੁਰਨੂਰ ਸਿੰਘ ਨੇ **"ਗੁਰ ਨਾਨਕ ਬੋਲ, ਬੋਲ ਸੀਸ ਨਿਵਾਯਾ"** 'ਤੇ ਕਵਿਤਾ ਪੇਸ਼ ਕੀਤੀ। ਚੌਥੀ ਜਮਾਤ ਦੇ ਵਿਦਿਆਰਥੀਆਂ ਨੇ **"ਘਰਿ ਘਰਿ ਬਾਬਾ ਪੂਜੀਐ"** ਸ਼ਬਦ ਗਾਇਣ ਕੀਤਾ। ਨੌਵੀਂ ਜਮਾਤ ਦੀਆਂ ਵਿਦਿਆਰਥਣਾਂ ਬਵਨੀਤ ਕੌਰ ਅਤੇ ਨਿਕਿਤਾ ਨੇ ਆਪਣੀ ਵਾਰਤਾਲਾਪ ਰਾਹੀਂ "ਕਿਰਤ ਕਰੋ" ਦਾ ਉਪਦੇਸ਼ ਦਿੱਤਾ। ਪੰਜਵੀਂ ਜਮਾਤ ਦੀ ਵਿਦਿਆਰਥਣ ਨੇ **"ਸਤਿਗੁਰ ਨਾਨਕ ਪ੍ਰਗਟਿਆ"** 'ਤੇ ਆਪਣੇ ਵਿਚਾਰ ਪੇਸ਼ ਕੀਤੇ। ਅੱਠਵੀਂ ਜਮਾਤ ਦੇ ਵਿਦਿਆਰਥੀ ਖੁਸ਼ਵਿੰਦਰ ਸਿੰਘ ਨੇ ਬਹੁਤ ਹੀ ਸੋਹਣੇ ਢੰਗ ਨਾਲ **"ਜਗਤ ਤਾਰਕ ਬਾਬਾ"** ਵਾਲੀ ਕਵਿਤਾ ਪ੍ਰਸਤੁਤ ਕੀਤੀ। ਪੰਜਵੀਂ ਜਮਾਤ ਦੇ ਵਿਦਿਆਰਥੀ ਗੁਰਜੋਤ ਸਿੰਘ ਨੇ **"ਨਾ ਕੋਈ ਹਿੰਦੂ ਨਾ ਕੋਈ ਮੁਸਲਮਾਨ"** 'ਤੇ ਲੈਕਚਰ ਪੇਸ਼ ਕੀਤਾ। ਸੱਤਵੀਂ ਜਮਾਤ ਦੀਆਂ ਵਿਦਿਆਰਥਣਾਂ ਨੇ **"ਧੰਨੁ ਨਾਨਕ ਤੇਰੀ ਵਡੀ ਕਮਾਈ"** ਨਾਲ ਸੰਗਤਾਂ ਨੂੰ ਨਿਹਾਲ ਕੀਤਾ। ਚੌਥੀ ਜਮਾਤ ਦੀਆਂ ਵਿਦਿਆਰਥਣਾਂ ਬ੍ਰਲਿਨ ਅਤੇ ਤੇਜਸਵੀ ਨੇ ਆਪਣੇ ਵਾਰਤਾਲਾਪ **"ਜਗਤ ਤਾਰਕ ਬਾਬਾ"** ਰਾਹੀਂ ਸਹੀ ਜੀਵਨ ਜਿਊਣ ਦੀ ਜਾਚ ਦੱਸੀ। ਅੰਤ ਵਿੱਚ ਨੌਵੀਂ ਜਮਾਤ ਦੀਆਂ ਵਿਦਿਆਰਥਣਾਂ ਵੱਲੋਂ **"ਗੁਰ ਤਾਰਿ ਤਾਰਣਹਾਰਿਆ"** ਸ਼ਬਦ ਅਤੇ ਅਨੰਦ ਸਾਹਿਬ ਦਾ ਪਾਠ ਕਰਕੇ ਸੰਗਤਾਂ ਨੂੰ ਨਿਹਾਲ ਕੀਤਾ।

ਸਕੂਲ ਦੇ ਪ੍ਰਿੰਸੀਪਲ ਮੈਡਮ ਪ੍ਰਦੀਪ ਕੌਰ ਨੇ ਵਿਦਿਆਰਥੀਆਂ ਨੂੰ ਸ੍ਰੀ ਗੁਰੂ ਨਾਨਕ ਦੇਵ ਜੀ ਦੀਆਂ ਸਿੱਖਿਆਵਾਂ 'ਤੇ ਚੱਲਣ ਲਈ ਪ੍ਰੇਰਿਤ ਕੀਤਾ। ਸਕੂਲ ਦੇ ਡਾਇਰੈਕਟਰ ਸ. ਰਣਜੀਤ ਸਿੰਘ ਨੇ ਵਿਦਿਆਰਥੀਆਂ ਨੂੰ ਸ੍ਰੀ ਗੁਰੂ ਨਾਨਕ ਦੇਵ ਜੀ ਬਾਰੇ ਵਿਸਤਾਰਪੂਰਵਕ ਦੱਸਿਆ। ਸ. ਜਗਜੀਤ ਸਿੰਘ ਸਕੂਲ ਪ੍ਰਬੰਧਕ ਮੈਂਬਰ ਅਤੇ ਸਤਿੰਦਰ ਕੌਰ ਜੀ ਉਚੇਚੇ ਤੌਰ 'ਤੇ ਸ਼ਾਮਲ ਹੋਏ। ਅੰਤ ਵਿੱਚ ਸਕੂਲ ਦੇ ਪ੍ਰਿੰਸੀਪਲ ਮੈਡਮ ਪ੍ਰਦੀਪ ਕੌਰ ਅਤੇ ਸਕੂਲ ਦੇ ਡਾਇਰੈਕਟਰ ਸ. ਰਣਜੀਤ ਸਿੰਘ ਜੀ ਨੇ ਸਿੱਖ ਮਿਸ਼ਨਰੀ ਕਾਲਜ ਦੇ ਚੇਅਰਮੈਨ ਸ. ਹਰਜੀਤ ਸਿੰਘ ਜੀ ਨੂੰ ਸ਼ੀਲਡ ਦੇ ਕੇ ਸਨਮਾਨਿਤ ਕੀਤਾ। ਅੰਤ ਵਿੱਚ ਅਰਦਾਸ ਅਤੇ ਹੁਕਮਨਾਮਾ ਲੈਣ ਉਪਰੰਤ ਗੁਰੂ ਕਾ ਲੰਗਰ ਅਤੁੱਟ ਵਰਤਿਆ।

• • •

## "ਇਕ ਨਿੱਕੀ ਜਿਹੀ ਆਦਤ ਸਾਨੂੰ ਤੁਰੰਤ ਅਮੀਰ ਬਣਾ ਸਕਦੀ ਹੈ"

**-ਰੇਣੁਕਾ ਸਰਬਜੀਤ ਸਿੰਘ, ਮੋਬਾ: 9814612004**

ਅਸੀਂ ਸਾਰੇ ਅਮੀਰ ਬਣਨਾ ਚਾਹੁੰਦੇ ਹਾਂ। ਬਹੁਤ ਧਨ ਇਕੱਤਰ ਕਰਨਾ ਤੇ ਖ਼ਰਚਣਾ ਚਾਹੁੰਦੇ ਹਾਂ।

ਇਕ ਨਿੱਕੀ ਜਿਹੀ ਆਦਤ ਪਾ ਲਈਏ ਤਾਂ ਅਸੀਂ ਤੁਰੰਤ ਅਮੀਰੀ ਵੱਲ ਜਾਂਦੇ "ਸ਼ਾਹ ਰਾਹ (G.T. Road)" 'ਤੇ ਪੈ ਜਾਵਾਂਗੇ ਤੇ ਛੇਤੀ ਹੀ ਅਮੀਰ ਬਣ ਜਾਵਾਂਗੇ।

"ਕਿਹੜੀ ਆਦਤ?"

ਜਦ ਵੀ ਪਾਠ ਕਰੀਏ, ਕੀਰਤਨ ਸੁਣੀਏ, ਗੁਰਦੁਆਰੇ ਜਾਈਏ, ਆਪਣੇ ਆਪ ਨੂੰ ਜ਼ਰੂਰ ਪੁੱਛੀਏ ਕਿ ਅੱਜ ਕਿਹੜੀ ਨਵੀਂ ਗੱਲ, ਕਿਹੜਾ ਨਵਾਂ ਉਪਦੇਸ਼ ਸਮਝ ਆਇਆ ਹੈ? ਇਸ ਨੂੰ ਕਹਿੰਦੇ ਹਨ :

"ਰਤਨ ਲੱਭਣਾ"

ਲੁਧਿਆਣੇ ਵਿੱਚ ਕੁਝ ਪਰਿਵਾਰਾਂ ਨੇ ਕਰੋਨਾ ਸਮੇਂ ਦੌਰਾਨ ਇਹ ਆਰੰਭ ਕੀਤਾ ਸੀ। ਉਹ ਅੱਜ ਬੜੇ ਹੀ ਅਮੀਰ ਬਣ ਗਏ ਹਨ। ਜਦੋਂ ਰੋਜ਼ ਇਕ-ਦੋ-ਚਾਰ ਰਤਨ ਲੱਭੀ ਜਾਵਾਂਗੇ ਤਾਂ ਸਹਿਜੇ ਸਹਿਜੇ ਸਾਡੇ ਕੋਲ ਗੁਰਬਾਣੀ ਰਤਨਾਂ ਦਾ ਭੰਡਾਰ ਹੋ ਜਾਏਗਾ। ਇੰਜ ਸਾਡਾ ਮਨੋਬਲ ਤੇ ਗੁਣ ਵਧਦੇ ਜਾਣਗੇ। ਚੜ੍ਹਦੀ ਕਲਾ, ਵਿਗਾਸ, ਸਦਾ ਸੁਹੇਲਾ ਬਣਿਆ ਰਹੇਗਾ।

ਜਿਸ ਦੇ ਵਿਚਾਰ ਬੁਲੰਦ ਹੋਣਗੇ ਉਸ ਦਾ ਕਿਰਦਾਰ ਤੇ ਕਿਰਤ ਵੀ ਬਰਕਤ ਵਾਲੇ ਹੋਣਗੇ ਤੇ ਉਹ ਛੇਤੀ ਹੀ ਅਮੀਰ ਬਣ ਜਾਏਗਾ। ਕੇਵਲ ਪੈਸਿਆਂ ਵਾਲਾ ਅਮੀਰ ਹੀ ਨਹੀਂ ਸਗੋਂ ਚੜ੍ਹਦੀ ਕਲਾ ਵਾਲਾ ਵੀ ਅਮੀਰ। ਜਿਸ ਕੋਲ ਚੜ੍ਹਦੀ ਕਲਾ ਹੋਵੇਗੀ ਪੈਸਾ ਤਾਂ ਉਸ ਦੇ ਪਿੱਛੇ ਪਿੱਛੇ ਭੱਜਦਾ ਆਏਗਾ।

**ਆਓ! ਅਸੀਂ ਵੀ "ਰਤਨ ਲੱਭੀਏ", "ਰਤਨ ਲੱਭੀਏ", "ਰਤਨ ਲੱਭੀਏ", ਤੇ ਅਮੀਰ ਬਣੀਏ।**

# ਵਰ ਰਿਸ਼ਤੇ ਦੀ ਲੋੜ

ਮੈਟਰੀਮੋਨੀਅਲ ਫੀਸ : 5/- ਪ੍ਰਤੀ ਸ਼ਬਦ, 15/- ਫ਼ਾਰਮ ਨੰਬਰ ਦੇ (ਘੱਟੋ-ਘੱਟ ਫੀਸ 200/-)
ਨੋਟ : ਪੰਜਾਬੀ ਅਤੇ ਹਿੰਦੀ ਦੋਹਾਂ ਮੈਗਜ਼ੀਨਾਂ ਵਿਚ ਮੈਟਰੀਮੋਨੀਅਲ ਛਾਪਣ ਦੀ ਫੀਸ 10/- ਪ੍ਰਤੀ ਸ਼ਬਦ, 25/- ਫ਼ਾਰਮ ਨੰਬਰ ਦੇ (ਘੱਟੋ-ਘੱਟ ਫੀਸ 400/-)

## Wanted Girl

- Wanted an Educated, Gursikh, Tall, Beautiful, Adjustable match for a Handsome, Tall, Caring, Divorcee Boy, 23-10-86, 5'-9", BA, LLB (Hons) Delhi LLM from Warwicka University U.K., Business of Manufacturing TV, LED, PCB, 3 Lacs P/M, (Delhi), Box No. : 7677-BDI, SMC Campus-14, Near Bhagat Namdev Ji Gurudwara Sahib, Phase-11, Mohali, Contact : 99991-23688
- Wanted an Educated, Gursikh, Beautiful, Tall, Adjustable, Homely match for a Handsome, Caring, Tall Boy, 20-02-98, 5'-11", B.Tech, Business (Ldh) 1 Lacs P/M, Box No. : 7678-B-8, SMC Campus-14, Near Bhagat Namdev Ji Gurudwara Sahib, Phase-11, Mohali, Contact : 98158-10613, 98140-04570, E-mail : gagandeepkaurrakhra75@gmail.com
- Wanted an Educated, Gursikh, Slim, Beautiful, Tall, Adjustable, Service, Homely match for a Tall, Handsome, Caring Amritdhari Boy, 26-06-92, 5'-11", MCA, Mobile Application Develop. Sec. 73, Mohali, 60,000 P/M, Box No. : 7679-B-7D, SMC Campus-14, Near Bhagat Namdev Ji Gurudwara Sahib, Phase-11, Mohali, Dowryless & Simple Marriage. Contact : 99142-77887, E-mail : manpreet.singh716@gmail.com
- Wanted an Educated, Gursikh, Slim, Smart, Adjustable, Homely match for a Slim, Smart, Caring Boy, 27-03-96, 5'-6", 12th Passed, Business Self (Ambala), 40,000 P/M, Box No. : 7682-B-8, SMC Campus-14, Near Bhagat Namdev Ji Gurudwara Sahib, Phase-11, Mohali, Contact : 80530-80932, 7015418493, E-mail : jaspreetsingh8784@gmail.com
- Wanted an Gursikh, Educated, Beautiful, match for a Gursikh Boy, Height 5'-7", 09-11-1988, Information Technology (IT), Salary-40,000, Any Religion Hindu, Sikh, (Girls). Job Sangrur Court. Mob : 98881-00755 (G-855)
- Wanted an Gursikh, Educated, Beautiful, match for a Gursikh Boy, 13-05-1996, Height 5'-3", Weight 61 education D-Pharmacy, Business & Work Profile Medical shop, Residence Ludhiana, Prefered a Sikh Family Only. Mob : 98882-21289 (G-856)
- Wanted an Educated, Gursikh, Beautiful, match for a Gursikh Boy, 28-10-1989, 5'-8", B.Tech (ECE) Job/ Business–Software Professional, Designation Principal Engineer, Company. Name - Harman International Pvt Ltd, Bangalore, Income 45+LPA, Father Retired Govt. Employee, Elder Brother Married and settled in Ferozepur, (Punjab). Mob : 84466-27589 (G-857)
- Wanted an Educated, Gursikh, Beautiful, match for a Gursikh Boy, 17-07-1992, 5'-5", 10+2, Business : Verka Milk Bar & Cyber Cafe. Residence : Ludhiana, Own House, Vegetarian, Siblings : One Younger Brother, We Believe in Gurur Granth Sahib, Contact : 98728-46635, 98789-84055 (G-858)
- Wanted an Slim, Smart, Educated Girl for Fit, Smart, Gursikh Family Boy, 31, 5'-9", B-Tech IT Sector, 33,500 PM, Veg, Teetotaller, Father University Retired, Mother Professor retired, Urban Estate Patiala, Mob : 94171-87870 (G-859)
- ਕੈਨੇਡੀਅਨ ਸਿਟੀਜ਼ਨ ਸਿੱਖ ਲੜਕਾ 44, 5 ਫੁੱਟ 10 ਇੰਚ, ਪੜ੍ਹਾਈ, BDS, ਨਸ਼ਾ ਰਹਿਤ, ਕਾਰੋਬਾਰ (Real Estate), ਵੈਲ ਸੈਟਲਡ ਲਈ ਪੜ੍ਹੀ ਲਿਖੀ, ਸੋਹਣੀ, ਵੈਸ਼ਨੂੰ ਪਰਿਵਾਰ ਨਾਲ ਸੰਬੰਧਿਤ ਜੀਵਨ ਸਾਥਣ ਦੀ ਲੋੜ ਹੈ : ਸੰਪਰਕ : +1 (778) 389-3105 (G-860)
- ਗੁਰਸਿੱਖ ਲੜਕਾ, ਜਨਮ 5 ਮਾਰਚ 1998, ਆਸਟਰੇਲੀਆ ਸੈਟਲ, ਕੱਦ 5 ਫੁੱਟ 9 ਇੰਚ, ਪਰਿਵਾਰ ਵਿਚ ਭੈਣ ਤੇ ਮਾਤਾ ਪਿਤਾ (ਪਿਤਾ ਦੀ ਡੈਅਰੀ ਚੰਗਾ ਕੰਮ)। ਲੁਧਿਆਣਾ। ਸੰਪਰਕ : 7717430342, 99159-27535 (G-861)
- Wanted match for a Gursikh Boy, 26-02-1993, 5'-8", B-Tech, Whole Sale Cloth Merchant at Bareilly, U.P. Own House at Bareilly, Mob : 88375-83065, 97193-26086 (G-862)
- Wanted match for a Gursikh Boy, 23-10-1994, 5'-8", B.A. worjing at ICICI Bank, Kaithal (Haryana) Salary-30000/- Plus Incentive, Own House at Narwana (Haryana) Mob : 88375-83065, 97286-77004 (G-863)

- Wanted match for a Gursikh Boy, 09-07-1998, 5'-7", BBA. (Working on work permit at Brampton Canada) Own House in Ludhiana. Mob : 88375-83065, 98788-02123 (G-864)
- Amritdhari Sikh Boy 29, 5'-8", Tall. He is B-Tech and Working as Branch Manager in SBI. Domicile is Bareilly (U.P.). Life Partner should also be Amritdhari and should be well established in her career. *(Prefer–Keski Wearing & resident of Delhi).* Contact : 97205-17875, 77100-48260 (G-865)

## Wanted Boys

- Wanted an Educated, Gursikh, Slim, Handsome, Tall, Caring, Service or Business match for a Slim, Tall, Beautiful, Adjustable Amritdhari, Keski wearing, Divorcee Girl, 03-03-90, 5'-4", M-Tech (E.C.E) Application Developer, (Sec 63, Mohali) 10,000 P/m, Box No. : 4360-GD-2B, SMC Campus-14, Near Bhagat Namdev Ji Gurudwara Sahib, Phase-11, Mohali. Contact : 99142-77887, Simple & Dowryless Marriage. E-mail : er.rajwinderkaur@gmail.com
- Vegetarian Never Married 31, 5'-6", Sikh Girl Canadian Permanent Resident, M.Tech Computer Science Seeking equally educated boy preferred Candadian Visa holder or PR. Contact : 8437532590, +1(825)889-8910, E-mail : pritpalsingh0143@gmail.com (B-264)

## ਪਹਿਲਾ ਦਸਤਾਰਧਾਰੀ ਪਾਇਲਟ ਹਰਦਿਤ ਸਿੰਘ ਮਲਿਕ....... (ਸਫ਼ਾ 22 ਦੀ ਬਾਕੀ)

ਸਾਈਕਲ ਉੱਤੇ ਗੇੜੀਆਂ ਲਾਈਆਂ।

1912 ਵਿਚ ਆਕਸਫੋਰਡ ਦੇ ਬਲੀਓਲ ਕਾਲਜ ਵਿਚ ਦਾਖਲਾ ਲੈ ਲਿਆ। ਯੂਨਾਨੀ ਅਤੇ ਲਾਤੀਨੀ ਪੜ੍ਹੀਆਂ, ਫਿਰ ਯੋਰਪ ਦਾ ਆਧੁਨਿਕ ਇਤਿਹਾਸ ਪੜ੍ਹਿਆ। ਪੜ੍ਹਨ ਅਤੇ ਖੇਡਣ ਦੋਨਾਂ ਵਿਚ ਨਿਪੁੰਨ। 1914 ਵਿਚ ਵਿਸ਼ਵ ਯੁੱਧ ਛਿੜ ਪਿਆ। ਆਕਸਫੋਰਡ ਦੇ ਬਹੁਤ ਸਾਰੇ ਵਿਦਿਆਰਥੀ ਆਪਣੇ ਆਪ ਨੂੰ ਯੁੱਧਕਾਲੀ ਸੇਵਕਾਂ ਵਜੋਂ ਪੇਸ਼ ਕਰਨ ਲੱਗੇ। ਪਹਿਲੀ ਸਰਵਿਸ ਉਸਨੂੰ ਐਂਬੂਲੈਂਸ ਦੀ ਮਿਲੀ ਅਤੇ ਸਾਊਥੈਂਪਟਨ ਜਾਣ ਲਈ ਕਿਹਾ। ਇਕ ਸਾਲ ਮੈਡੀਕਲ ਸੇਵਾਵਾਂ ਦੇਣ ਲਈ ਫਰਾਂਸ ਵਿਚ ਰਿਹਾ। ਫਰਾਂਸ ਦੇ ਏਅਰ ਫੋਰਸ ਅਫਸਰਾਂ ਪਾਸ ਦਰਖਾਸਤ ਦਿਤੀ ਕਿ ਮੈਂ ਫਾਈਟਰ ਪਾਇਲਟ ਬਣਨ ਦਾ ਇੱਛੁਕ ਹਾਂ। ਉਸ ਦੀ ਅਰਜ਼ੀ ਮਨਜ਼ੂਰ ਹੋ ਗਈ। ਇੰਗਲੈਂਡ ਸਰਕਾਰ ਪਾਸੋਂ ਫਰਾਂਸੀਸੀ ਏਅਰਫੋਰਸ ਜਾਇਨ ਕਰਨ ਲਈ ਇਜਾਜ਼ਤ ਲੈਣ ਵਾਸਤੇ ਅਰਜ਼ੀ ਭੇਜੀ। ਏਅਰਫੋਰਸ ਨੇ ਕਿਹਾ- ਹਰਦਿਤ ਜੇ ਫਰਾਂਸ ਵਾਸਤੇ ਵਧੀਆ ਪਾਇਲਟ ਹੈ ਤਾਂ ਇੰਗਲੈਂਡ ਵਾਸਤੇ ਮਾੜਾ ਕਿਵੇਂ ਹੋਇਆ? ਜਰਨੈਲ ਹੈਂਡਰਸਨ ਨੇ ਇੰਟਰਵਿਊ ਲਈ ਤੇ ਪੰਜ ਅਪ੍ਰੈਲ 1917 ਨੂੰ ਸੈਕੰਡ ਲੈਫਟੀਨੈਂਟ ਵਜੋਂ ਚੁਣਿਆ ਗਿਆ। ਉਹ ਪਹਿਲਾ ਭਾਰਤੀ ਅਫਸਰ ਤਾਂ ਨਿਯੁਕਤ ਹੋਇਆ ਹੀ, ਕੇਸਾਂ ਅਤੇ ਦਸਤਾਰਧਾਰੀ ਸਰਦਾਰ ਵਜੋਂ ਵੀ ਇਹ ਪਹਿਲਾ ਪਾਇਲਟ ਸੀ। ਉਸ ਦੀ ਬਹਾਦਰੀ ਅਤੇ ਸ਼ਕਲ ਵੱਖਰੀ ਤਰ੍ਹਾਂ ਦੀ ਹੋਣ ਕਰਕੇ ਉਸਦਾ ਨਾਮ ਉਡਣਾ-ਦਾਨਵ ਪੈ ਗਿਆ ਸੀ। ਕੇਵਲ ਢਾਈ ਘੰਟਿਆਂ ਦੀ ਟ੍ਰੇਨਿੰਗ ਪਿਛੋਂ ਉਸ ਨੂੰ ਸੋਲੋ ਭੇਜ ਦਿਤਾ, ਭਾਵ ਇਕੱਲੇ ਨੇ ਉਡਾਣ ਭਰੀ। ਪਾਠਕ ਜੀ ਮੈਂ ਪਟਿਆਲਾ ਏਵੀਏਸ਼ਨ ਕਲੱਬ ਵਿਚ ਫਲਾਇੰਗ ਸਿਖਦਾ ਰਿਹਾ ਹਾਂ। ਸਾਢੇ ਸੱਤ ਘੰਟਿਆਂ ਦੀ ਟਰੇਨਿੰਗ ਮਗਰੋਂ ਜਦ ਮੈਨੂੰ ਸੋਲੋ ਭੇਜਿਆ ਗਿਆ, ਕਲੱਬ ਵਿਚ ਹਲਚਲ ਹੋਈ ਸੀ, ਏਨੀ ਜਲਦੀ ਸੋਲੋ? ਇਕ ਮਹੀਨੇ ਦੇ ਅਭਿਆਸ ਬਾਦ ਉਹ ਹਵਾਈ ਹਮਲੇ ਕਰਨ ਲੱਗਾ।

ਮਲਿਕ ਦਾ ਫਲਾਈਟ ਕਮਾਂਡਰ ਕੈਨੇਡੀਅਨ ਮੇਜਰ, ਵਿਲੀਅਮ ਬਾਰਕਰ ਸੀ ਜਿਸ ਨੂੰ ਸ਼ਾਨਦਾਰ ਬਹਾਦਰੀ ਸਦਕਾ ਵਿਕਟੋਰੀਆ ਕ੍ਰੌਸ ਮਿਲਿਆ। ਜਿਹੋ ਜਿਹਾ ਮੁਰਸ਼ਦ ਉਹੋ ਜਿਹਾ ਮੁਰੀਦ। ਹਰਦਿਤ ਨੇ ਜਰਮਨ ਫੋਕਰੈਂਡ ਜਹਾਜ਼ ਫੁੰਡੇ। ਛੱਬੀ ਅਕਤੂਬਰ 1917 ਨੂੰ ਬਾਰਕਰ ਅਤੇ ਹਰਦਿਤ ਇਕੱਠੇ ਹਮਲਾ ਕਰਨ ਉਡੇ। ਮੌਸਮ ਖਰਾਬ ਸੀ ਉਨ੍ਹਾਂ ਨੂੰ ਜਰਮਨ ਜੰਗੀ ਜਹਾਜ਼ਾਂ ਨੇ ਘੇਰ ਲਿਆ। ਹਰਦਿਤ ਨੇ ਇਕ ਜਹਾਜ਼ ਫੁੰਡ ਲਿਆ ਪਰ ਦੁਸ਼ਮਣ ਨੇ ਗੋਲੀਆਂ ਦਾ ਮੀਂਹ ਵਰ੍ਹਾ ਦਿਤਾ, ਜਹਾਜ਼ ਦੇ 450 ਗੋਲੀਆਂ ਲੱਗੀਆਂ, ਦੋ ਗੋਲੀਆਂ ਹਰਦਿਤ ਦੀ ਲੱਤ ਵਿੰਨ੍ਹ ਗਈਆਂ। ਇਕ ਗੋਲੀ ਪੈਟਰੋਲ ਟੈਂਕ ਵਿਚ ਲੱਗੀ ਜਿਸ ਕਰਕੇ ਧਾਰ ਹੇਠਾਂ ਵਗਣ ਲਗੀ। ਫਰਾਂਸ ਵਿਚ ਜਦੋਂ ਕ੍ਰੈਸ਼ ਲੈਂਡਿੰਗ ਕੀਤੀ, ਉਹ ਲਹੂ ਲੁਹਾਣ ਹੋਇਆ ਪਿਆ ਸੀ, ਨੱਕ ਦੀ ਹੱਡੀ ਟੁੱਟ ਗਈ ਸੀ। ਜਲਦੀ ਰਾਜ਼ੀ ਹੋ ਕੇ ਫਿਰ ਅਸਮਾਨ ਵਿਚ ਦਹਾੜਨ ਲੱਗਾ। ਆਖਰ ਯੁੱਧ ਖਤਮ ਹੋਇਆ।

ਅਰਜ਼ੀ ਦਿਤੀ ਕਿ ਭਾਰਤ ਜਾਣ ਵਾਸਤੇ ਛੁੱਟੀ ਦਿਉ ਅਤੇ ਭਾਰਤ ਵਿਚ ਰਾੱਇਲ ਏਅਰ ਫੋਰਸ ਵਿਚ ਬਦਲੀ ਕਰੋ। ਗਿਆਰਾਂ ਸਾਲ ਵਿਦੇਸ਼ ਵਿਚ ਬਿਤਾਉਣ ਬਾਦ ਅੱਠ ਮਹੀਨਿਆਂ ਦੀ ਛੁੱਟੀ ਲੈ ਕੇ ਵਾਪਸ ਪਰਤਿਆ। ਰਾਵਲਪਿੰਡੀ ਸ਼ਹਿਰ ਨੇ ਹੁੰਮਹੁਮਾ ਕੇ ਆਪਣੇ ਹੀਰੋ ਦਾ ਸੁਆਗਤ ਕੀਤਾ।

ਸਹੁਰਿਆਂ ਦੇ ਜ਼ੋਰ ਪਾਉਣ ਕਾਰਨ ਏਅਰਫੋਰਸ ਦੀ ਨੌਕਰੀ ਛੱਡ ਦਿਤੀ ਤੇ ਸਿਵਿਲ ਸਰਵਿਸ ਵਿਚ ਆ ਗਿਆ। ਕੈਨੇਡਾ ਵਿਚ ਅਜ਼ਾਦ ਭਾਰਤ ਦਾ ਪਹਿਲਾ ਸਫ਼ੀਰ ਨਿਯੁਕਤ ਹੋਇਆ, ਫਿਰ ਪਟਿਆਲਾ ਸਟੇਟ ਦਾ ਪ੍ਰਧਾਨ ਮੰਤਰੀ ਲੱਗਾ। ਸਾਲ 1956 ਵਿਚ ਰਿਟਾਇਰ ਹੋ ਕੇ ਮਨਪਸੰਦ ਖੇਡ ਗੌਲਫ ਖੇਡਣ ਲੱਗਾ। ਦਿੱਲੀ ਵਿਚ 31 ਅਕਤੂਬਰ 1985 ਨੂੰ ਉਹ ਫਾਨੀ ਸੰਸਾਰ ਤੋਂ 91 ਸਾਲ ਦੀ ਉਮਰ ਵਿਚ ਕੂਚ ਕਰ ਗਿਆ।

ਸੰਪਰਕ: 94642–51454

*(ਪੰਜਾਬੀ ਟ੍ਰਿਬਿਊਨ ਵਿਚੋਂ ਧੰਨਵਾਦ ਸਹਿਤ)*

Registration No.R.N.I. 34061/80 Regd No. LDC/0787/2021-23
Licenced to post without Pre-Payment For the calender year
2021-2023 (upto 31.12.2023)- PB/0375/2021-2023

Date of publication-20th of every month
Date of posting-28th of every month
Posted at MBC, Ludhiana RMS -141008



ਸਿੱਖ ਮਿਸ਼ਨਰੀ ਕਾਲਜ ਲੁਧਿਆਣਾ, ਸਰਕਲ ਜਲੰਧਰ ਦੇ ਮੈਂਬਰ ਕਾਲਜ ਵਲੋਂ ਪ੍ਰਕਾਸ਼ਿਤ ਪੁਸਤਕਾਂ ਦੇ ਸਟਾਲ ਤੇ ਸੇਵਾ ਨਿਭਾਉਂਦੇ ਹੋਏ ।



ਪੰਚਮੀ ਦੇ ਮੌਕੇ ਤੇ ਪਟਿਆਲਾ ਸਰਕਲ ਦੇ ਮੈਂਬਰਾਂ ਵੱਲੋਂ ਗੁਰਦਆਰਾ ਦੂਖ ਨਿਵਾਰਨ ਸਾਹਿਬ ਵਿਖੇ ਕਿਤਾਬਾਂ ਦਾ ਸਟਾਲ ਲਗਾਇਆ ਗਿਆ ।



ਸਿੱਖ ਮਿਸ਼ਨਰੀ ਕਾਲਜ ਲੁਧਿਆਣਾ, ਸਰਕਲ ਜਮਸ਼ੇਦਪੁਰ (ਟਾਟਾਨਗਰ), ਝਾਰਖੰਡ ਦੇ ਮਿਸ਼ਨਰੀ ਵੀਰ ਸਟਾਲ ਦੀ ਸੇਵਾ ਨਿਭਾਉਂਦੇ ਹੋਏ ।




ਸਿੱਖ ਮਿਸ਼ਨਰੀ ਕਾਲਜ ਲੁਧਿਆਣਾ, ਸਰਕਲ ਮਾਨਸਾ ਵਲੋਂ ਗੁਰਮਤਿ ਲਿਟਰੇਚਰ ਦਾ ਸਟਾਲ ਲਗਾਇਆ ਗਿਆ ।



ਸਿੱਖ ਮਿਸ਼ਨਰੀ ਕਾਲਜ ਲੁਧਿਆਣਾ ਦੇ ਸਰਕਲ ਸ੍ਰੀਨਗਰ ਦੇ ਵੀਰ ਸਟਾਲ ਦੀ ਸੇਵਾ ਨਿਭਾਉਂਦੇ ਹੋਏ ।



ਸਰਕਲ ਬੀੜ ਸਾਹਿਬ ਤਰਨਤਾਰਨ ਦੇ ਮਿਸ਼ਨਰੀ ਮੈਂਬਰ ਕਾਲਜ ਵਲੋਂ ਚਲਾਏ ਜਾ ਰਹੇ ਧਰਮ ਪ੍ਰਚਾਰ ਪ੍ਰਾਜੈਕਟਾਂ ਨੂੰ ਸੁਚਾਰੂ ਢੰਗ ਨਾਲ ਚਲਾਉਣ ਲਈ ਮਹੀਨਾਵਾਰ ਮੀਟਿੰਗ ਕਰਦੇ ਹੋਏ ।



ਸਿੱਖ ਮਿਸ਼ਨਰੀ ਕਾਲਜ ਲੁਧਿਆਣਾ, ਸਰਕਲ ਬਾਰਾਮੂਲਾ ਦੇ ਮੈਂਬਰ ਗੁਰਮਤਿ ਲਿਟਰੇਚਰ ਸਟਾਲ ਤੇ ਸੇਵਾ ਨਿਭਾਉਂਦੇ ਹੋਏ ।




ਸਿੱਖ ਮਿਸ਼ਨਰੀ ਕਾਲਜ ਲੁਧਿਆਣਾ, ਜ਼ੋਨ ਫਤਿਹਗੜ੍ਹ ਸਾਹਿਬ ਨਾਲ ਸਬੰਧਤ ਵੀਰ ਗੁਰਮਤਿ ਲਿਟਰੇਚਰ ਸਟਾਲ ਦੀ ਸੇਵਾ ਨਿਭਾਉਂਦੇ ਹੋਏ ।




SMC online

## ਐਸ.ਐਮ.ਸੀ. ਆਨਲਾਈਨ ਐਪ
## ਸਿੱਖ ਮਿਸ਼ਨਰੀ ਕਾਲਜ ਲੁਧਿਆਣਾ ਦੀ ਐਪ

ਐਸ.ਐਮ.ਸੀ. ਆਨ ਲਾਈਨ ਐਪ ਐਂਡਰਾਇਡ ਅਤੇ ਐਪਲ ਫ਼ੋਨਾਂ ਲਈ ਲਾਂਚ ਕੀਤੀ ਗਈ ਹੈ । ਨਾਲ ਦਿੱਤੇ ਕਿਊ ਆਰ ਕੋਡ ਨੂੰ ਸਕੈਨ ਕਰ ਕੇ ਡਾਊਨਲੋਡ ਕਰੋ । ਇਸ ਨਾਲ ਆਪ ਘਰ ਬੈਠੇ ਹੀ ਸਿੱਖ ਫੁਲਵਾੜੀ ਦੇ ਪ੍ਰਿੰਟ ਐਡੀਸ਼ਨ ਅਤੇ ਈ-ਮੈਗਜ਼ੀਨ ਦਾ ਚੰਦਾ ਭਰ ਕੇ ਪਾਠਕ ਬਣ ਸਕਦੇ ਹੋ, ਅਤੇ ਦੋ ਸਾਲਾ ਪੱਤਰ ਵਿਹਾਰ ਕੋਰਸ ਅਤੇ ਆਨ ਲਾਈਨ ਗੁਰਮਤਿ ਕੋਰਸ ਜੁਆਇਨ ਕਰ ਸਕਦੇ ਹੋ । ਇਸ ਰਾਹੀਂ ਆਪ ਆਨ ਲਾਈਨ ਐਸ.ਐਮ.ਸੀ. ਗੁਰਮਤਿ ਕਲਾਸ ਵਿੱਚ ਵੀ ਸ਼ਾਮਲ ਹੋ ਸਕਦੇ ਹੋ, ਦਸਵੰਧ ਦੇ ਸਕਦੇ ਹੋ ਅਤੇ ਸਿੱਖ ਮਿਸ਼ਨਰੀ ਕਾਲਜ ਦੀਆਂ ਹੋਰ ਸੇਵਾਵਾਂ ਦਾ ਲਾਭ ਪ੍ਰਾਪਤ ਕਰ ਸਕਦੇ ਹੋ । ਆਪ ਜੀ ਨੂੰ ਬੇਨਤੀ ਹੈ ਕਿ ਆਪ ਇਸ ਐਪ ਨੂੰ ਅਪਣੇ ਫੋਨ ਤੇ ਡਾਊਨਲੋਡ ਕਰੋ ਜੀ ।

-ਚੇਅਰਮੈਨ

ਸ. ਹਰਜੀਤ ਸਿੰਘ ਪ੍ਰਿੰਟਰ ਤੇ ਪਬਲਿਸ਼ਰ ਨੇ ਪ੍ਰਿੰਟਵੈਲ, ਅੰਮ੍ਰਿਤਸਰ ਤੋਂ ਸਿੱਖ ਮਿਸ਼ਨਰੀ ਕਾਲਜ (ਰਜਿ.) ਲੁਧਿਆਣਾ ਲਈ ਛਪਵਾ ਕੇ, ਦਫ਼ਤਰ ਸਿੱਖ ਮਿਸ਼ਨਰੀ ਕਾਲਜ (ਰਜਿ.) ਲੁਧਿਆਣਾ ਤੋਂ ਪ੍ਰਕਾਸ਼ਿਤ ਕੀਤਾ । ਮਿਤੀ 20-12-2023